# ਰਾਹੌਵਟਾਂ

ਸੰਤ ਸਿੰਘ 'ਅਮਰ'



ਪ੍ਰਕਾਸ਼ਕ–
ਹਿੰਦ ਯੂਨੀਵਰਸਿਟੀ ਪ੍ਰੈਸ
ਕੋਰਟ ਰੋਡ, ਅੰਮ੍ਰਿਤਸਰ

# ਰਾਹੋ [illegible]ਟਾਂ

ਸੰਤ ਸਿੰਘ 'ਅਮਰ'




ਪ੍ਰਕਾਸ਼ਕ—

**ਹਿੰਦ ਯੂਨੀਵਰਸਿਟੀ ਪ੍ਰੈਸ**

ਕੋਰਟ ਰੋਡ, ਅੰਮ੍ਰਿਤਸਰ

ਭੇਟਾ !

ਪੂਰਬ ਦੀ ਲਾਲੀ ਨੂੰ

'ਅਮਰ'



# ਟਿਕਾਣੇ

# ਮੁਖ-ਬੰਧ

ਪੰਜਾਬੀ ਸਾਹਿੱਤ ਮੰਡਪ ਦੀ ਰੰਗ ਭੂਮੀ ਤੇ ਜਦੋਂ ਵੀ ਕਿਸੇ ਨਵੇਂ ਸਾਹਿੱਤਕਾਰ ਨੇ ਪ੍ਰਵੇਸ਼ ਕੀਤਾ ਹੈ, ਦ੍ਰਸ਼ਕਾਂ ਦੀ ਪਿਛਲੀ ਕਤਾਰ ਵਿਚ ਬੈਠਿਆਂ ਵੀ ਸ਼ਾਇਦ ਮੈਂ ਪਹਿਲੀ ਤਾੜੀ ਮਾਰੀ ਹੈ। ਇਹ ਗੱਲ ਵੱਖਰੀ ਹੈ ਕਿ ਉਹ ਤਾੜੀ ਇਕੱਲੀ ਹੋਣ ਕਰ ਕੇ ਜਾਂ ਬਹੁਤ ਦੂਰ ਹੋਣ ਕਰ ਕੇ ਨਵੇਂ ਪਾਤਰ ਨੂੰ ਸੁਣਾਈ ਨਾ ਦਿੱਤੀ ਹੋਵੇ। ਕਈ ਵਾਰੀ ਲਾਗਲਿਆਂ ਦੀਆਂ ਨਜ਼ਰਾਂ ਮੈਨੂੰ ਘੂਰਦੀਆਂ ਜਾਪੀਆਂ ਹਨ, ਜਿਵੇਂ ਮੈਂ ਕੋਈ ਹੋਛੇ ਸੁਆਦ ਵਾਲਾ ਬੰਦਾ ਹੋਵਾਂ। ਕਈ ਵਾਰੀ ਨੀਵੀਂ ਆਵਾਜ਼ ਚੇਤਾਵਨੀ ਦੇ ਢੰਗ ਵਿਚ ਇਹ ਕਹਿੰਦੀ ਵੀ ਮੇਰੀ ਕੰਨੀ ਪੈਂਦੀ ਹੈ: ਲੱਗਾ ਹੈਂ ਇਕ ਹੋਰ ਹੋਣਹਾਰ ਨੂੰ ਵਿਗਾੜਨ ਪਰ ਮੇਰਾ ਯਕੀਨ ਹੈ ਕਿ ਇਕ ਪ੍ਰਸੰਸਾ ਯੁਕਤ ਤਕਣੀ ਕਈ ਵਾਰੀ ਥਿੜਕਦਿਆਂ ਪੈਰਾਂ ਨੂੰ ਚੁਸਤੀ ਤੇ ਸੁਹਣਾ ਕੁਝ ਕਰ ਵਿਖਾਉਣ ਦੀ ਉਤੇਜਨਾ ਦਿੰਦੀ ਹੈ।

ਸੰਤ ਸਿੰਘ 'ਅਮਰ' ਇਸ ਸੰਗ੍ਰਹਿ ਦੀਆਂ ਕਵਿਤਾਵਾਂ ਦਾ ਕਰਤਾ ਸਟੇਜ ਉਤੇ ਅਤੇ ਲੋਕ-ਪਿੜਾਂ ਵਿਚ ਸਨਮਾਨਿਆਂ ਕਵੀ ਹੈ। ਪੰਜਾਬੀ ਸਾਹਿੱਤ ਮੰਡਪ ਦੀ ਇਕ ਨੁਕਰ ਵਿਚ ਦਰਸ਼ਕਾਂ ਦੀ ਥਾਂ ਪਾਠਕ ਬੈਠਦੇ ਹਨ। ਉਹ ਰੰਗ-ਭੂਮੀ ਤੇ ਨਾਮਨਾ ਪ੍ਰਾਪਤ ਕਰ ਚੁਕੀਆਂ ਕਵਿਤਾਵਾਂ ਨੂੰ ਵੀ ਛਾਪੇ ਦੇ ਜਾਮੇ ਵਿਚ ਪੜ੍ਹ ਕੇ ਨਿਰਨਾ ਕਰਦੇ ਹਨ। ਆਖਰ

ਡੂੰਘੇਰੀਆਂ ਤੇ ਸ਼ਕਤੀ-ਭਰਪੂਰ ਰਚਨਾਵਾਂ ਦੀ ਅਸਲੀਅਤ ਤੋਂ ਜਾਣੂ ਵੀ ਪੜ੍ਹ ਕੇ ਹੀ ਹੋ ਸਕੀਦਾ ਹੈ। ਪੜ੍ਹਨ ਵਾਲਾ ਗ਼ੌਰ ਕਰਦਾ ਹੈ, ਹੌਲੀ ਹੌਲੀ ਪੜ੍ਹ ਕੇ ਕਾਵਿ ਦਾ ਮਾਖਿਓਂ ਚੱਖਦਾ ਤੇ ਚਖਾਉਂਦਾ ਹੈ। ਆਖਰ ਪੜਚੋਲੀਆ ਵੀ ਤਾਂ ਸਿਆਣਾ ਤੇ ਰਸਿਕ ਪਾਠਕ ਹੀ ਹੁੰਦਾ ਹੈ। ਹਾਂ, ਉਸ ਦਾ ਅਧਿਐਨ ਆਮ ਪਾਠਕਾਂ ਤੋਂ ਵਧੇਰੇ ਹੁੰਦਾ ਹੈ। ਸਟੇਜ ਉਤੇ ਜਿਥੇ ਕਈ ਵਾਰੀ ਨਿਰੋਲ ਰੂਪਕ ਤੇ ਉਸਦਾ ਵੀ ਅਨੁ-ਪ੍ਰਾਸਕ ਰੰਗ ਤਾੜੀਆਂ ਤੇ ਪ੍ਰਸੰਸਾ ਲੈ ਜਾਂਦਾ ਹੈ ਉਥੇ ਕਈ ਵਾਰੀ ਡੂੰਘੇਰੀਆਂ ਕਵਿਤਾਵਾਂ ਦੇ ਵਿਚਾਰ ਨੂੰ ਸਮਝਿਆ ਤੇ ਵਲਵਲੇ ਨੂੰ ਮਾਣਿਆ ਨਹੀਂ ਜਾ ਸਕਦਾ। ਕਦੀ ਕਦੀ ਤਾਂ ਵਿਚਾਰ-ਵਲਵਲੇ ਤੇ ਕਲਪਨਾ ਵਲੋਂ ਨਫ਼ੀ ਤੇ ਅਵਾਜ਼ਾਂ ਦੇ ਪਰਬੰਧ ਵਿਚ ਚੁਸਤ ਕਵਿਤਾਵਾਂ ਨੂੰ ਹੀ ਕੇਵਲ ਪ੍ਰਸੰਸਾ ਮਿਲਦੀ ਹੈ।

ਸੰਤ ਸਿੰਘ 'ਅਮਰ' ਦੀ ਕਵਿਤਾ ਵਿਚ ਸਟੇਜ ਲਈ ਲੋੜੀਂਦੇ ਰੂਪਕ ਗੁਣਾਂ ਤੋਂ ਇਲਾਵਾ ਪਕਿਆਈ ਤੇ ਉਚੇਰੀ ਕਲਪਨਾ ਵੀ ਹੈ। ਇਸ ਦੀ ਕਵਿਤਾ ਦਾ ਸੁਆਦ, ਬਾਵਜੂਦ ਸੰਤ ਸਿੰਘ ਦੇ ਇਕ ਚੰਗੇ ਸਟੇਜੀ-ਕਵਿਤਾ ਪੜ੍ਹਨ ਵਾਲੇ ਹੋਣ ਦੇ, ਕੇਵਲ ਸੁਣਨ ਨਾਲ ਨਹੀਂ ਮਾਣਿਆ ਜਾ ਸਕਦਾ ਤੇ ਨਾ ਹੀ ਉਸਦੇ ਸੁਨੇਹੇ ਨੂੰ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ। ਇਸੇ ਲਈ ਹੀ ਸ਼ਾਇਦ ਸੰਤ ਸਿੰਘ ਨੇ ਆਪਣਾ ਪਹਿਲਾ ਸੰਗ੍ਰਹਿ 'ਚਾਰੇ-ਕੂਟਾਂ' ਪ੍ਰਕਾਸ਼ਤ ਕਰਨ ਦਾ ਪ੍ਰਬੰਧ ਕੀਤਾ ਹੈ।

ਸੋਝੀ ਦੀ ਜਿਸ ਪੱਧਰ ਤੋਂ ਉਹ ਆਪਣੀਆਂ ਕਵਿਤਾਵਾਂ ਵਿਚ ਬੋਲਦਾ ਹੈ ਉਸ ਤਕ ਕਈ ਉੱਚ ਵਿਦਿਆ-ਪ੍ਰਾਪਤ ਸਾਹਿਤਕਾਰ ਵਿਚਾਰ-ਵਸਤੂ ਦੀ ਵੀ ਪਹੁੰਚ ਨਹੀਂ।

ਪੇਸ਼ ਕਰਦਿਆਂ ਉਹ ਬੋਲੀ ਦੀ ਠੇਠਤਾ ਦਾ ਖਾਸ ਖਿਆਲ ੱਖਦਾ ਹੈ ਅਤੇ ਮੁਹਾਵਰੇ ਤੋਂ ਵੀ ਮੁਸ਼ਕਲ ਹੀ ਉੱਕਦਾ ਹੈ। ਬੋਲੀ ਉਸਦੀ ਵਸ਼ੇ ਦੀ ਅਨੁਸਾਰੀ ਹੁੰਦੀ ਹੈ ਅਤੇ ਬਾਵਜੂਦ ਅਲੰਕਾਰਾਂ ਦੇ ਪੜ੍ਹਨ-ਸੁਣਨ ਵਾਲਿਆਂ ਲਈ ਕੋਈ ਔਖ ਪੈਦਾ ਨਹੀਂ ਕਰਦੀ। ਲੋਕ-ਕਲਾਕਾਰਾਂ

ਦਾ ਇਹੋ ਲਛਣ ਹੈ ਕਿ ਉਹ ਉੱਚੇ ਅਤੇ ਨਵੇਂ ਤੋਂ ਨਵੇਂ ਵਿਚਾਰ ਸਾਦੀ ਪਰ ਸੋਹਣੀ ਬੋਲੀ ਵਿਚ ਪਰੋਸ ਦਿੰਦੇ ਹਨ। ਅਲੰਕਾਰ ਵੀ ਸੰਤ ਸਿੰਘ ਦੇ ਵਿਸ਼ੇ ਅਨੁਸਾਰ ਹੁੰਦੇ ਹਨ। ਕਈ ਕਵਿਤਾਵਾਂ ਵਿਚ ਜਿਥੇ ਇਕੋ ਸਰੀਰ ਵਿਚ ਕਈ ਰੰਗ ਤੇ ਪਹਿਲੂ ਬਦਲਦੇ ਹਨ, ਅਲੰਕਾਰਾਂ ਦੀ ਰੂਪ-ਰੇਖਾ ਵੀ ਬਦਲ ਜਾਂਦੀ ਹੈ।

ਸੰਤ ਸਿੰਘ ਕਿਸੇ ਵਿਸ਼ੇ ਨੂੰ ਹਥ ਨਹੀਂ ਪਾਉਂਦਾ ਜਦ ਤਕ ਦਿਮਾਗ਼ ਦੀ ਦਿਲ ਨਾਲ ਪੂਰੀ ਸਾਂਝ ਨਹੀਂ ਕਾਇਮ ਕਰ ਲੈਂਦਾ। ਇਸੇ ਲਈ ਇਸ ਦੀ ਕੋਈ ਕਵਿਤਾ ਬੇਰਸ ਨਹੀਂ ਹੁੰਦੀ।

ਉਸ ਦੀਆਂ ਲੋਕ-ਪਿੜਾਂ ਵਿਚ ਬੋਲਣ ਵਾਲੀਆਂ ਕਵਿਤਾਵਾਂ ਵੀ ਵਿਸ਼ੇ, ਵਲਵਲੇ ਕਲਪਨਾ ਦੇ ਖਿਆਲ ਨਾਲ ਨਿਰੋਲ ਸਟੇਜੀ ਨਹੀਂ ਹੁੰਦੀਆਂ। ਉਂਜ ਤਾਂ ਸਟੇਜੀ ਤੇ ਸਾਹਿਤਕ ਦਾ ਫਰਕ ਵੀ ਬੇਅਰਥ ਹੈ। ਕਵਿਤਾ ਨੂੰ ਸਾਹਿੱਤਕ ਕਹਿਣਾ ਵੀ ਹਾਸੋ ਹੀਣੀ ਗੱਲ ਹੈ। ਜੇ ਕਵਿਤਾ, ਕਵਿਤਾ ਹੈ ਤਾਂ ਸਾਹਿੱਤ ਤਾਂ ਉਹ ਆਪੇ ਹੋਈ। ਲੋਕ-ਪਿੜਾਂ ਵਿਚ ਪੜ੍ਹੀ ਜਾਣ ਨਾਲ ਕਿਤੇ ਕਵਿਤਾ ਮਾੜੀ ਹੋ ਜਾਂਦੀ ਹੈ ? ਮਾੜੀ ਕਵਿਤਾ ਕਿਤਾਬ ਵਿਚ ਵੀ ਹੋ ਸਕਦੀ ਹੈ ਅਤੇ ਚੰਗੀ ਕਵਿਤਾ ਸਟੇਜ ਤੇ ਵੀ ਪੜ੍ਹੀ ਜਾ ਸਕਦੀ ਹੈ।

ਸੰਤ ਸਿੰਘ ਇਕ ਉਨਤੀਵਾਦੀ ਕਵੀ ਹੈ। ਉਹ ਦੁਨੀਆ ਵਿਚ ਸਭ ਦੀ ਭਲਾਈ ਚਾਹੁੰਦਾ ਹੈ ਪਰ ਉਹ ਭਲਾਈ ਮਜ਼ਦੂਰ ਅਤੇ ਕਿਸਾਨ ਦੀ ਆਜ਼ਾਦੀ ਬਿਨਾਂ ਉਸ ਨੂੰ ਅਸੰਭਵ ਜਾਪਦੀ ਹੈ। ਤਾਹੀਓਂ ਉਹ ਕਹਿੰਦਾ ਹੈ ਕਿ ਮੇਰੀ ਕਲਮ ਨੂੰ—

"......ਲਹਿਰਾਂ ਨੇ ਆਪਣੀ ਕੁਖ ਤੋਂ ਤੂਫਾਨ ਦਿੱਤੇ ਨੇ।
ਇਹਨੂੰ ਮਜ਼ਦੂਰ ਤੇ ਕਿਰਸਾਨ ਨੇ ਅਨੁਵਾਨ ਦਿੱਤੇ ਨੇ।

ਮਜ਼ਦੂਰ ਹੋਣ ਦੀ ਹੈਸੀਅਤ ਵਿਚ ਉਸ ਕਿਹਾ ਹੈ :–

"ਮੇਰੀ ਚੁੱਪ ਗੁਨਾਹ ਹੈ ਬਣੀ ਮੇਰਾ
ਹੁਣ ਵੰਗਾਰ ਨਾ ਬਣਾਂ ਤਾਂ ਬਣਾਂ ਕੀ ਮੈਂ ?"

ਅਤੇ ਕਵੀ ਹੋਣ ਦੇ ਨਾਂ ਤੇ :–

"ਆਖਰ ਸ਼ਾਇਰ ਦਾ ਦਿਲ ਹੈ ਦਿਲ ਮੇਰਾ
ਸਭ ਲਈ ਪਿਆਰ ਨਾ ਬਣਾਂ ਤਾਂ ਬਣਾਂ ਕੀ ਮੈਂ ?

ਪਰ ਸਾਮਰਾਜੀ ਜੋ ਇਸ ਪਿਆਰ ਦੇ ਰਾਹ ਵਿਚ ਰੋਕ ਹੈ ਉਸ ਨੂੰ ਉਹ ਪੂਰੀ ਤਰ੍ਹਾਂ ਪਛਾਣਦਾ ਹੈ ਅਤੇ ਮਜ਼ਦੂਰ ਦੇ ਰੂਪ ਵਿਚ ਉਹ ਵੰਗਾਰਦਾ ਹੈ :–

"ਤੇਰੇ ਜ਼ੁਲਮ ਦੀ ਇੰਤਹਾ ਲੈ ਕੇ ਆਇਆਂ ।"

ਉਸ ਦਾ ਜੋਸ਼ ਧਨੀਆਂ ਤੇ ਸਾਮਰਾਜੀਆਂ ਦੀ ਲੁੱਟ ਤੋਂ ਜ਼ੁਲਮ ਤੋਂ ਉਪਜਿਆ ਹੈ ਜੋ ਕਿ ਇਕ ਹਕੀਕਤ ਹੈ। ਤਾਂਹੀਓਂ ਉਸ ਦੇ ਗੀਤ–

"..............ਸੱਚੇ ਨੇ, ਨਹੀਂ ਝੁਠਲਾਏ ਜਾ ਸਕਦੇ।
ਜ਼ਿੰਦਗੀ ਜੀਉਣ ਲਈ ਮੰਗਦੇ,ਨਹੀਂ ਪਰਚਾਏ ਜਾ ਸਕਦੇ।"

ਉਹ ਹੁਨਰ ਦੇ ਮਕਸਦ ਤੋਂ ਅਨਜਾਣ ਨਹੀਂ ਅਤੇ ਉਹ ਆਪਣੀ ਕਵਿਤਾ ਨੂੰ ਪਰਚਾਰ ਕਹੇ ਜਾਣ ਤੋਂ ਨਹੀਂ ਡਰਦਾ । ਉਹ ਜਾਣਦਾ ਹੈ ਕਿ ਪਰਚਾਰ, ਪਰਚਾਰ ਕਹਿਣ ਵਾਲੀ ਢਾਣੀ ਆਪਣਾ ਮਜ਼ਦੂਰ-ਵਿਰੋਧੀ ਪਰਚਾਰ ਭੱਦੇ ਰੂਪ ਵਿਚ ਕਰ ਕੇ ਵੀ ਉਸ ਦੀ ਸਿਫ਼ਤ ਕਰਦੀ ਹੈ ਅਤੇ

ਸਚਾਈ ਦੇ ਅੱਤ ਸੁੰਦਰ ਰੂਪ ਵਿਚ ਪਰਚਾਰ ਨੂੰ ਵੀ ਭੈੜਾ ਕਹਿ ਕੇ ਭੰਡਦੀ ਹੈ। ਉਹ ਸਾਫ ਐਲਾਨ ਕਰਦਾ ਹੈ :–

"ਮਿਰੇ ਇਹ ਗੀਤ ਕੁਚਲੇ ਹੋਇਆਂ ਦਾ ਪਰਚਾਰ ਕਰਦੇ ਨੇ।"

ਅਤੇ ਉਸ ਨੂੰ ਆਪਣੇ ਹੁਨਰ ਬਾਰੇ ਕੋਈ ਗ਼ਲਤ ਫਹਿਮੀ ਨਹੀਂ, ਨਿਰਮਾਣਤਾ ਦੇ ਰੂਪ ਵਿਚ ਕਹਿੰਦਾ ਹੈ :–

"ਅਜੇ ਅਣਜਾਣ ਨੇ ਫਿਰ ਵੀ ਸਹੀ ਇਕਰਾਰ ਕਰਦੇ ਨੇ."

ਸਚਾਈ ਲਈ ਲੜਦੇ ਕਵੀ ਤੇ ਗੀਤਕਾਰ ਫੇਰ ਦੱਸੋ ਕਿਵੇਂ ਖਰੀਦੇ ਜਾ ਸਕਦੇ ਹਨ ? ਸ਼ਾਇਰ ਹੁੰਦਿਆਂ ਹੋਇਆਂ ਵੀ, ਅਤੇ ਸੰਸਾਰ ਦੀ ਸਭਿਅਤਾ ਤੇ ਸੁੰਦਰਤਾ ਦਾ ਵਾਰਸ ਕਵੀ ਤੇ ਮਜ਼ਦੂਰ ਨੂੰ ਸਮਝਦਿਆਂ ਹੋਇਆਂ ਵੀ ਉਹ ਆਪਣੇ ਤੋਂ ਉੱਚਾ ਦਰਜਾ "ਕਿਸ ਦਾ ਹੱਕ" ਨਾਂ ਦੀ ਕਵਿਤਾ ਵਿਚ ਮਜ਼ਦੂਰ ਨੂੰ ਹੀ ਦਿੰਦਾ ਹੈ। ਪਰ ਸੰਤ ਸਿੰਘ ਦਾ ਦਰਜਾ ਮੇਰੇ ਖਿਆਲ ਵਿਚ ਮਜਦੂਰ ਕੋਲੋਂ ਵੀ ਉੱਚਾ ਹੈ ਕਿਉਂਕਿ ਉਹ ਮਜ਼ਦੂਰ-ਸ਼ਾਇਰ ਤੇ ਮਜ਼ਦੂਰ ਦਾ ਸ਼ਾਇਰ ਹੈ, ਉਹ ਸੱਚ ਦਾ ਸਿਪਾਹੀ ਹੈ। ਜੋਸ਼ੀਲਾ ਲੜਾਕਾ ਹੁੰਦਿਆਂ ਵੀ ਉਹ ਅਮਨ ਚਾਹੁੰਦਾ ਹੈ ਅਤੇ "ਅਮਨ ਅਪੀਲ" ਕਰਦਾ ਹੈ। ਸ਼ਾਇਦ ਜੀਵਨ ਦਾ ਕੋਈ ਅੰਗ ਨਹੀਂ ਜਿਸ ਦੇ ਜਜ਼ਬਾਤੀ ਤੇ ਸਭਿਆਚਾਰਕ ਪਹਿਲੂ ਨੂੰ ਮੁਖ ਰਖ ਕੇ ਇਹ ਅਪੀਲ ਨਾ ਕੀਤੀ ਗਈ ਹੋਵੇ। ਪਰ ਜਿਸ ਢੰਗ ਨਾਲ ਇਹ "ਭਾਬੋ ਦਾ ਮਾਰੇ ਖਿਆਲ" ਨਾਂ ਦੇ ਗੀਤ ਵਿਚ ਕੀਤੀ ਗਈ ਹੈ, ਉਹ ਢੰਗ ਬਹੁਤ ਹੀ ਸਫ਼ਲ ਹੈ। ਜਿਨ੍ਹਾਂ ਨੇ ਨਵੀਂ ਜ਼ਿੰਦਗੀ ਉਸਾਰੀ ਹੈ ਉਨ੍ਹਾਂ ਵਿਚੋਂ ਚੀਨ ਦਾ ਕੰਮ ਬੇ-ਮਿਸਾਲ ਹੈ। ਇਸੇ ਲਈ ਸੰਤ ਸਿੰਘ ਉਨ੍ਹਾਂ ਦੀ ਖੁਸ਼ੀ ਵਿਚ ਖੁਸ਼ ਹੋ ਕੇ ਨੱਚ ਉੱਠਿਆ। ਉਹ ਗਵਾਂਢੀ ਕੀ ਹੋਇਆ ਜਿਸ ਤੇ ਗਵਾਂਢੀ ਦੇ ਸੁਖ-ਦੁਖ ਦਾ ਅਸਰ ਨਾ ਪਵੇ ? ਉਸ ਨੂੰ ਜਦ ਆਜ਼ਾਦ

ਚੀਨ ਵਿਚ ਇਸਤ੍ਰੀ ਅਜ਼ਾਦ ਦਿਸੀ, ਵੇਸ਼ਵਾ ਬਿਰਤੀ ਖ਼ਤਮ ਹੋਂਦੀ ਨਜ਼ਰ ਆਈ, ਨਿਰਤ-ਕਲਾ ਜਨਤਾ ਦੀ ਸੇਵਾ ਵਿਚ ਲਗ ਕੇ ਪਲਦੀ ਤੇ ਉਨਤੀ ਕਰਦੀ ਜਾਪੀ ਤਾਂ ਉਹ ਗਾ ਉੱਠਿਆ—

"ਨਾਚੀਆਂ ਦਾ ਮਾਣ ਨੱਚਣ ਡਹਿ ਪਿਆ।"

ਅਤੇ ਜਦ ਨਵੇਂ ਦੌਰ ਵਿਚ ਲੋੜ ਦੇ ਸਾਮਾਨ ਦੀ ਪੈਦਾਵਾਰ ਵਧੀ ਤਾਂ—

"ਲੋੜ ਦਾ ਸਾਮਾਨ ਨੱਚਣ ਡਹਿ ਪਿਆ।"

ਇਸ ਨਵੇਂ ਜੀਵਨ ਬਣਾਉਣ ਵਾਲਿਆਂ ਨੂੰ ਉਸ ਸਲਾਮ ਕਿਹਾ:-

"ਨੱਚ ਰਹੇ ਇਨਸਾਨ ਨੂੰ ਮੇਰਾ ਸਲਾਮ।
ਨੱਚ ਰਹੇ ਇਸ ਗਿਆਨ ਨੂੰ ਮੇਰਾ ਸਲਾਮ।"

ਅਤੇ ਕੈਸੀ ਅਨੂਪਮ ਗੱਲ ਕਹੀ ਅਖੀਰ ਵਿਚ :—

ਜਿੱਥੇ ਸਚਾਈ ਵਾਹਰ ਬਣ ਕੇ ਨੱਚ ਪਈ।
ਜ਼ਿੰਦਗੀ ਅੱਜ ਪਿਆਰ ਬਣ ਕੇ ਨੱਚ ਪਈ।

ਸਚਾਈ ਕਹਿ ਦੇਣ ਨਾਲ ਜੇ ਜੁਗ ਬਦਲ ਜਾਂਦੇ ਤਾਂ ਸਾਹਿੱਤਕਾਰ ਹੀ ਜੁਗ ਬਦਲ ਦਿੰਦੇ। ਜਦ ਤਕ ਸਚਾਈ ਵਾਹਰ ਬਣ ਕੇ, ਮਨੁੱਖਾਂ ਦੀ ਜੱਥੇ-ਬੰਦੀ ਦੇ ਰੂਪ ਵਿਚ ਆ ਕੇ ਕੰਮ ਨਹੀਂ ਕਰਦੀ ਤਾਂ ਸਚਾਈ ਨਿਰਮੂਲ ਹੀ ਰਹਿ ਜਾਂਦੀ ਹੈ। ਅਤੇ ਇਹੋ ਕਾਰਨ ਹੈ ਕਿ ਭਾਰਤ ਦੇ ਸ਼ਹੀਦਾਂ ਤੇ ਸਟਾਲਨ ਨੂੰ ਉਹ ਕਾਵ-ਪੁਸ਼ਪਾਂ ਦੀ ਸ਼ਰਧਾਂਜਲੀ ਪੇਸ਼ ਕਰਦਾ ਹੈ।

ਕੁਝ ਸਤਰਾਂ ਸੰਤ ਸਿੰਘ 'ਅਮਰ' ਦੇ ਪਿਆਰ ਬਾਰੇ ਹਨ। ਪਿਆਰ ਬਾਰੇ ਉਸ ਕਹਿ ਦਿਤਾ ਹੈ ਕਿ 'ਕਵੀ ਹਾਂ, ਕਵੀ ਦਾ ਦਿਲ ਹੈ ਦਿਲ ਮੇਰਾ

ਸਭ ਲਈ ਪਿਆਰ ਨਾ ਬਣਾਂ ਤੇ ਬਣਾਂ ਕੀ ਮੈਂ ?' ਕਵੀ ਦਾ ਨਿੱਜੀ ਪਿਆਰ ਵੀ ਕਿਸੇ ਵਿਅਕਤੀ ਨਾਲ ਹੁੰਦਾ ਹੈ ਪਰ "ਦੀਦਾਰ ਹੋਇਆ" ਕਵਿਤਾ ਵਿਚ ਉਹ ਲਿਖਦਾ ਹੈ :-

ਵਿਛੜਨ ਲਈ ਕਦੇ ਵੀ ਮਜ਼ਬੂਰ ਹੋਵੀਏ ਨਾ ।
ਆਪਣੇ ਲਈ ਹੀ ਮਰ ਕੇ, ਮਸ਼ਹੂਰ ਹੋਵੀਏ ਨਾ ।
ਲੋਕਾਂ ਦੀ ਨਜ਼ਰ ਕੋਲੋਂ, ਮਗ਼ਰੂਰ ਹੋਵੀਏ ਨਾ ।
ਹੈ 'ਅਮਰ' ਪਿਆਰ ਸਾਡਾ, ਜਗ ਦਾ ਪਿਆਰ ਹੋਇਆ—
ਤੇਰਾ ਦੀਦਾਰ ਹੋਇਆ ।

ਪੁਰਾਣੇ ਜਾਗੀਰਦਾਰੀ ਪਿਆਰ ਤੇ ਆਜ਼ਾਦੀ ਦੀ ਲੜਾਈ ਦੇ ਦੌਰ ਦੇ ਪਿਆਰ ਵਿਚ ਫਰਕ ਕੈਸਾ ਸੋਹਣਾ ਪ੍ਰਗਟ ਕੀਤਾ ਹੈ ।

"ਇਕ ਯਾਦ" ਵਿਚ ਇਕ ਕਹਾਣੀ ਹੈ ਪਰ ਕਹਾਣੀ ਐਸੀ ਹੈ ਜੋ ਕਿਸੇ ਨਾ ਕਿਸੇ ਰੂਪ ਵਿਚ ਬਹੁਤਿਆਂ ਦੇ ਜੀਵਨ ਵਿਚ ਵਾਪਰਦੀ ਹੈ ਪਰ ਅੰਤ ਵਿਚ ਜੋ ਸਿੱਟਾ ਹੈ ਉਹ ਆਸ ਭਰਪੂਰ ਹੈ ਉਂਜ "ਕਿਸ ਦਾ ਹੱਕ" ਵੀ ਇਕ ਕਹਾਣੀ ਹੈ । ਇਸ ਕਵਿਤਾ ਦਾ ਤੁਕਾਂਤ-ਪਰਬੰਧ ਵੀ ਦੇਖਣ ਵਾਲਾ ਹੈ ਅਤੇ ਵਾਰ ਦੇ ਤੋਲ ਨੂੰ ਇਸ ਤੁਕਾਂਤ ਪਰਬੰਧ ਨੇ ਨਰਮ ਕਰ ਕੇ ਸ਼ਿੰਗਾਰ-ਰਸ ਦੇ ਯੋਗ ਬਣਾ ਦਿਤਾ ।

'ਰੱਖੜੀ' ਇਕ ਗੀਤ ਨਾਟਕ ਬਣ ਗਿਆ ਹੈ ਜਿਸ ਵਿਚ ਧਾਰਨਾ ਲੋਕ-ਗੀਤ ਦੀ ਹੈ । ਇਹ ਖੇਲ੍ਹ ਕੇ ਜਗਤ ਸ਼ਾਂਤੀ ਲਈ ਵਧੇਰੇ ਪਰਭਾਵ ਪਾ ਸਕਦਾ ਹੈ । ਗੀਤਾਂ ਵਿਚੋਂ 'ਆਸ', 'ਮਾਏਂ ਨੀ ਮੇਰੀਆਂ ਵਾਲੀਆਂ', 'ਅੱਜ ਮੱਸਿਆ ਦੀ ਰਾਤ' ਤੇ 'ਮੇਰੇ ਹਾਣ ਦੀਆਂ ਮਾਏਂ ਨੀ ਧਰੇਕਾਂ' ਲੋਕ ਗੀਤਾਂ ਦੀਆਂ ਧਾਰਨਾ ਤੇ ਹਨ ਅਤੇ ਪਰਭਾਵ ਵੀ ਪੁਰਾਣਿਆਂ ਗੀਤਾਂ ਦਾ ਕਾਇਮ ਰਖਦਿਆਂ ਕਵੀ ਨੇ ਨਵੇਂ ਖਿਆਲ ਆਖੇ ਹਨ । ਕਵੀ ਨੇ ਉਰਦੂ ਦੇ ਕਾਵਿਰੂਪ ਗਜ਼ਲ ਤੇ ਵੀ ਕਾਫੀ ਸਫਲਤਾ ਨਾਲ ਹੱਥ ਅਜ਼ਮਾਇਆ ਹੈ ।

'ਪੰਜਾਬ ਦੀ ਮੁਟਿਆਰ' ਨਾਂ ਦੀ ਕਵਿਤਾ ਮੈਨੂੰ ਖਾਸ ਤੌਰ ਤੇ ਬਹੁਤ ਭਾਈ ਹੈ।

ਸੰਤ ਸਿੰਘ ਧਾਰਮਕ ਕਵਿਤਾਵਾਂ ਵਿਚ ਵੀ ਨਵੇਂ ਭਾਵ ਨਵੇਂ ਢੰਗਾਂ ਨਾਲ ਰਖਦਾ ਹੈ ਅਤੇ ਬੈਂਤ ਵਰਗੇ ਛੰਦ ਨੂੰ ਵੀ ਸੂਖਮ ਭਾਵਾਂ ਲਈ ਕਾਮਯਾਬੀ ਨਾਲ ਵਰਤ ਜਾਂਦਾ ਹੈ।

ਛੰਦ ਉਸ ਨੇ ਭਾਰਤੀ ਅਤੇ ਫਾਰਸੀ ਦੋਹਾਂ ਪਰੰਪਰਾਂ ਦੇ ਵਰਤੇ ਹਨ। ਛੰਦਾਂ ਦੀਆਂ ਵੰਨਗੀਆਂ ਬਹੁ-ਰੰਗੀਆਂ ਹਨ। ਛੰਦ ਵਿਸ਼ੇ ਨਾਲ ਢੁਕਦੇ ਹਨ।

ਖਰੜੇ ਉਤੇ ਜਿਨ੍ਹਾਂ ਜਿਨ੍ਹਾਂ ਕਵਿਤਾਵਾਂ ਤੇ ਉਨ੍ਹਾਂ ਦੀਆਂ ਖੂਬੀਆਂ ਕਾਰਨ ਮੈਂ ਨਿਸ਼ਾਨ ਲਾਏ ਸਨ ਵਿਸਥਾਰ ਦੇ ਡਰ ਤੋਂ ਮੈਂ ਉਨ੍ਹਾਂ ਸਾਰਿਆਂ ਨੂੰ ਇਥੇ ਨਹੀਂ ਦੇ ਸਕਿਆ। ਪੰਜਾਬੀ ਸਾਹਿੱਤ ਦੇ ਪਾਠਕਾਂ ਅਗੇ ਮੇਰੀ ਬੇਨਤੀ ਹੈ ਕਿ ਉਹ ਆਪ ਇਸ ਸੰਗ੍ਰਹਿ ਦੀਆਂ ਸਾਰੀਆਂ ਕਵਿਤਾਵਾਂ ਨੂੰ ਲੱਭ ਲੈਣ। ਮੈਂ ਆਸ ਰਖਦਾ ਹਾਂ ਕਿ ਉਨ੍ਹਾਂ ਨੂੰ ਪੈਰ ਪੈਰ ਤੇ ਖੜੋ ਕੇ ਦਾਦ ਦੇਣੀ ਪਵੇਗੀ। ਮੈਂ ਇਸ ਪੁਸਤਕ ਦੇ ਪੜ੍ਹੇ ਜਾਣ ਦੀ ਸਫਾਰਸ਼ ਪੰਜਾਬੀ ਦੁਨੀਆ ਅਗੇ ਬੜੀ ਜ਼ੁਮੇਦਾਰੀ ਨਾਲ ਕਰਦਾ ਹਾਂ।

੧੨ ਫਰਵਰੀ ੧੯੫੫

ਸੁਜਾਨ ਸਿੰਘ
ਲਛਮਨਸਰ, ਅੰਮ੍ਰਿਤਸਰ

# 'ਅਮਰ-ਮੇਲ'

ਅਜ ਤੋਂ ਛੇ ਕੁ ਸਾਲ ਪਹਿਲਾਂ ਹਾਲ ਦਰਵਾਜ਼ੇ ਤੋਂ ਬਾਹਰ 'ਜ਼ਾਹਰਾ ਪੀਰ' ਦੀ ਕਬਰ ਲਾਗੇ ਇਕ ਟੁੱਟੀ ਜਿਹੀ ਦੁਕਾਨ ਵਿਚ ਸੰਤ ਸਿੰਘ 'ਅਮਰ' ਨਾਲ ਮੇਰਾ ਮੇਲ ਹੋਇਆ। ਉਸ ਵੇਲੇ ਉਹ ਈਜ਼ਲ ਤੇ ਫਰੇਮ ਟਿਕਾ ਕੇ ਇਕ ਹਾਤੇ ਦੀ ਤਸਵੀਰ ਬਣਾ ਰਿਹਾ ਸੀ, ਜਿਹੜਾ ਕਿ ਆਪਣੇ ਵਿਤ ਨਾਲੋਂ ਵਾਧੂ ਭਾਰ ਚੁਕ ਕੇ ਇਕ ਉੱਚੀ ਪਹਾੜੀ ਉਪਰ ਚੜ੍ਹ ਰਿਹਾ ਸੀ। ਮੈਂ ਪਹਿਲੀ ਮੁਲਾਕਾਤ ਵਿਚ ਹੀ ਇਹ ਜਾਚ ਲਿਆ ਸੀ ਕਿ ਇਹ ਗਰੀਬਾਂ ਦਾ ਹਮਦਰਦ ਤੇ ਤਰੱਕੀ ਪਸੰਦ ਕਲਾਕਾਰ ਹੈ। ਇਕ ਹਾਣ ਤੇ ਸਾਂਝੇ ਖਿਆਲਾਂ ਕਰਕੇ ਸਾਡੇ ਦੋਵਾਂ ਵਿਚ ਮਿਤਰਤਾ ਦੀ ਸਾਂਝ ਵਧਦੀ ਹੀ ਗਈ। ਹੁਣ ਵੀ ਅਸੀਂ ਜ਼ਿੰਦਗੀ ਦੇ ਹਰ ਪਹਿਲੂ ਅਤੇ ਆਪਣੀਆਂ ਲਿਖਤਾਂ ਉਤੇ ਬਹੁਤ ਬਹੁਤ ਚਿਰ ਟੀਕਾ ਟਿਪਨੀ ਕਰਕੇ ਆਪਣੇ ਵਿਚੋਂ ਕੱਚ ਪੱਕ ਲਭਦੇ ਰਹਿੰਦੇ ਹਾਂ।

ਪੂਰਬ ਵਲੋਂ ਪਰਭਾਤ ਦੀ ਲਾਲੀ ਉਠ ਕੇ ਜਿਵੇਂ ਉਤਰ ਦੱਖਣ ਤੇ ਪਛਮ ਵਿਚ ਚਾਨਣ ਦਾ ਪਰਕਾਸ਼ ਕਰਦੀ ਹੈ, ਇਸੇ ਤਰ੍ਹਾਂ ਸੰਤ ਸਿੰਘ 'ਅਮਰ' ਵੀ ਆਪਣੇ ਸਮਾਜਵਾਦੀ ਖਿਆਲਾਂ ਨੂੰ ਸੰਸਾਰ ਦੀਆਂ ਚਾਰੇ ਕੂਟਾਂ ਵਿਚ ਫੈਲਾਣਾ ਚਾਹੁੰਦਾ ਹੈ। ਜਿਸ ਨਾਲ ਦੁੱਖ ਭੁੱਖ, ਲੁੱਟ ਖਸੁਟ ਤੇ ਵਹਿਸ਼ੀ ਪੁਣੇ ਦੇ ਖਿਆਲਾਂ ਨੂੰ ਖਤਮ ਕਰ ਕੇ ਅਮਨ ਤੇ ਖੁਸ਼ਹਾਲ ਜ਼ਿੰਦਗੀ ਸਥਾਪਤ ਕੀਤੀ ਜਾ ਸਕੇ-ਇਸੇ ਕਰਕੇ ਉਸਨੇ ਆਪਣੀ ਪੁਸਤਕ ਦਾ ਨਾਂ "ਚਾਰੇ ਕੂਟਾਂ" ਰਖਿਆ ਹੈ।

ਸੰਤ ਸਿੰਘ 'ਅਮਰ' ਨੂੰ ਮੈਂ ਬਹੁਤ ਲਾਗੇ ਹੋ ਕੇ ਵੇਖਿਆ ਹੈ ਤੇ ਇਸ ਲਈ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਉਸ ਵਿਚ ਉਹ ਸਾਰੀਆਂ ਖੂਬੀਆਂ ਮੌਜੂਦ ਨੇ ਜੋ ਇਕ ਸੁਚੱਜੇ ਕਲਾਕਾਰ ਵਿਚ ਹੋਣੀਆਂ

ਚਾਹੀਦੀਆਂ ਹਨ। ਪਖਪਾਤ ਤੋਂ ਉੱਚੇ ਹੋ ਕੇ ਜੇ 'ਅਮਰ' ਦੀ ਕਵਿਤਾ ਤੇ ਪੜਚੋਲ ਕੀਤੀ ਜਾਵੇ ਤਾਂ ਉਹ ਅਜ ਦੇ ਕਈ 'ਮਹਾਨ ਕਲਾਕਾਰਾਂ' ਤੋਂ ਵਧ ਸਤਕਾਰਿਆ ਜਾ ਸਕਦਾ ਹੈ। ਉਸ ਵਿਚ ਹੁਨਰ ਦੀਆਂ ਭਾਵੇਂ ਕੁਝ ਕਚਿਆਈਆਂ ਹੋਣ ਪਰ ਫੇਰ ਵੀ ਜ਼ਿੰਦਗੀ ਦੇ ਸਹੀ ਨਜ਼ਰੀਏ ਬਾਰੇ ਜਿੰਨਾ ਮਸਾਲਾ ਉਸਨੇ 'ਚਾਰੇ ਕੂਟਾਂ" ਵਿਚ ਦਿਤਾ ਹੈ ਉਨਾਂ ਸ਼ਾਇਦ ਕਿਸੇ ਨੇ ਚੌਂਹ ਪੁਸਤਕਾਂ ਵਿਚ ਵੀ ਨਾ ਦਿਤਾ ਹੋਵੇ।

'ਅਮਰ' ਦੀਆਂ ਕਵਿਤਾਵਾਂ ਵਿਚ ਪੰਜਾਬੀ ਕਲਚਰ, ਬੋਲੀ ਦੀ ਠੇਠਤਾ, ਅਲੰਕਾਰਾਂ ਦੀ ਸੁੰਦਰ ਜੜਤ ਤੇ ਗੀਤਾਂ ਦੀ ਸੁਭਾਵਿਕਤਾ ਜ਼ਿੰਦਗੀ ਵਿਚ ਹੁਲਾਰ ਪੈਦਾ ਕਰਦੀ ਹੈ। ਹਾਰੀ ਟੁੱਟੀ ਜ਼ਿੰਦਗੀ ਨੂੰ ਅਗੇ ਵਧਣ ਲਈ ਰਾਹ ਦਸਦੀ ਹੈ। ਪੰਜਾਬ ਦੀ ਖ਼ੂਨੀ ਵੰਡ ਪਿਛੋਂ ਉਹ ਸੁਨੇਹਾ ਦੇਂਦਾ ਹੈ :-

ਹੁਣ ਤੇ ਪਛਾਣ ਲਈਏ, ਆਪਣੇ ਅਤੇ ਬਿਗਾਨੇ
ਭਰਿਆ ਮਤਾਂ ਇਹ ਜਾਏ ਫਿਰ ਜਾਮ ਜ਼ਿੰਦਗੀ ਦਾ-
ਰੌਣਕ 'ਚ ਬਦਲਣੇ ਨੇ ਉਜੜੇ ਹੋਏ ਮਿਖਾਨੇ।

"ਚਾਰੇ ਕੂਟਾਂ" ਦੀ ਹਰ ਕਵਿਤਾ ਜ਼ਿੰਦਗੀ ਵਿਚ ਬਲ ਪੈਦਾ ਕਰ ਕੇ ਨਵੀਂ ਉਸਰ ਰਹੀ ਜ਼ਿੰਦਗੀ ਵਲ ਪਰੇਰਦੀ ਹੈ। 'ਅਮਰ' ਨੇ ਜੋ ਲਿਖਿਆ ਹੈ ਉਹ ਸੁਣ ਸੁਣਾ ਕੇ ਹੀ ਨਹੀਂ ਲਿਖ ਦਿਤਾ ਸਗੋਂ ਉਸ ਨੂੰ ਅਮਲ ਵਿਚ ਲਿਆ ਕੇ ਸਹੀ ਰਸਤਾ ਚੁਣ ਕੇ ਦਸਿਆ ਹੈ, ਇਸੇ ਕਰ ਕੇ ਉਹ ਅਖੌਤੀ ਆਜ਼ਾਦੀ ਤੋਂ ਬੇ-ਜ਼ਾਰ ਹੈ। ਸਾਵਣ ਵਿਚ ਇਕ ਮੁਜਾਰਨ ਦੇ ਮੂੰਹੋਂ ਅਖਵਾਣਾ ਉਸੇ ਦਾ ਕੰਮ ਹੈ ਕਿ :-

ਮੇਰਾ ਨਹੀਂ ਇਹ ਉਨ੍ਹਾਂ ਦਾ ਆਇਆ ਸਾਵਣ,
ਜਿਨ੍ਹਾਂ ਮੇਰੀ ਬਹਾਰ ਨੂੰ ਰੋਲਿਆ ਏ।

... ... ... ...

ਫੁੱਲ ਉਨ੍ਹਾਂ ਦੀ ਸੇਜ ਤੇ ਪਏ ਵਿਛਦੇ
ਖਰਵਾ ਜਿਨ੍ਹਾਂ ਨੇ ਸਦਾ ਹੀ ਬੋਲਿਆ ਏ।

ਇਹ ਤੇ ਦੇਗ 'ਚੋਂ ਦਾਣਾ ਟੋਹਣ ਵਾਲੀ ਗੱਲ ਹੈ। ਪੁਸਤਕ ਵਿਚ ਆਈਆਂ ਅਨੇਕਾਂ ਕਵਿਤਾਵਾਂ ਪਾਠਕਾਂ ਨੂੰ ਜ਼ਿੰਦਗੀ ਦੇ ਨਵੇਂ ਸੁਨੇਹੇ ਦੇਣਗੀਆਂ। ਥਾਂ ਦੀ ਥੁੜ ਕਰਕੇ ਏਥੇ ਬਹੁਤ ਕੁਝ ਨਹੀਂ ਦਸਿਆ ਜਾ ਸਕਦਾ।

'ਅਮਰ' ਇਕ ਸਮਾਜਵਾਦੀ ਝੁਕਾਵਾਂ ਵਾਲਾ ਕਵੀ ਹੈ। ਉਹ ਅਮਨ ਦਾ ਪੈਗਾਮ ਦੇਂਦਾ ਨਵੀਆਂ ਸਾਂਝਾਂ ਵਧਾਉਂਦਾ ਵਧੀ ਜਾ ਰਿਹਾ ਹੈ। ਉਸਨੂੰ ਆਪਣੇ ਵਧਣ ਉਤੇ ਮਾਣ ਵੀ ਹੈ। ਉਸ ਦੇ ਦਿਲ ਵਿਚ ਅਰਮਾਨ ਮਚਲ ਰਹੇ ਨੇ ਤੇ ਖਾਹਸ਼ਾਂ ਬਲਵਾਨ ਹੋ ਰਹੀਆਂ ਨੇ ਉਹ ਝੂਠ ਤੇ ਜਬਰ ਦੇ ਖਿਲਾਫ ਲੜਦਾ ਸਚ ਦੇ ਆਸਰੇ ਅਗੇ ਵਧਦਾ ਹੋਇਆ ਇਹ ਆਖ ਰਿਹਾ ਹੈ :–

ਅਜੇ ਮੈਂ ਸੇਧ ਆਪਣੀ ਤੇ ਨਿਸ਼ਾਨੇ ਹੋਰ ਲਾਉਣੇ ਨੇ।
ਅਜੇ ਮੈਂ ਜਿਤ ਆਪਣੀ ਦੇ ਤਰਾਨੇ ਹੋਰ ਗਾਉਣੇ ਨੇ।

ਪਰਮਾਤਮਾ 'ਅਮਰ' ਦੀ ਕਲਮ ਵਿਚ ਹੋਰ ਬਲ ਬਖਸ਼ੇ ਤਾਂ ਕਿ ਇਹ ਮਨੁੱਖਤਾ ਦੇ ਭਲੇ ਲਈ ਨਵੇਂ ਪੈਗਾਮ ਦੇ ਸਕੇ।। ਮੇਰੀ ਪੰਜਾਬੀ ਪਾਠਕਾਂ ਪਾਸ ਬੇਨਤੀ ਹੈ ਕਿ ਉਹ ਸੰਤ ਸਿੰਘ 'ਅਮਰ' ਦੇ ਖਿਆਲਾਂ ਨੂੰ ਠੀਕ ਠੀਕ ਸਮਝਕੇ ਉਸਨੂੰ ਸ਼ੁਭ ਇਛਾਵਾਂ ਭੇਜਣ ਤਾਂ ਕਿ ਉਹ ਪੰਜਾਬੀ ਮਾਂ ਦੀ ਦਿਲੋਂ ਮਨੋਂ ਹੋ ਕੇ ਵਧ ਤੋਂ ਵਧ ਸੇਵਾ ਕਰ ਸਕੇ।

ਚੌਂਕ ਮੰਨਾ ਸਿੰਘ
ਅੰਮ੍ਰਿਤਸਰ
੨੦–੨–੫੫

ਤਾਰਾ ਸਿੰਘ 'ਕੋਮਲ'

# ਮਿੱਟੀ ਦਾ ਦੀਵਾ

ਇਹ ਇਕੋ ਮਿੱਟੀ ਦਾ ਦੀਵਾ, ਚੌਂਹ ਕੂਟਾਂ ਵਿਚ ਜਗਿਆ।
ਮੰਦਰਾਂ ਤੇ ਸ਼ਮਸ਼ਾਨਾਂ ਅੰਦਰ, ਇਕ ਹੁੰਦਾ ਦੋ ਲਗਿਆ।

ਰਚਦਾ ਇਸ ਨੂੰ, ਇਸ ਦਾ ਰਚਿਆ।
ਬਾਲੇ ਇਸ ਨੂੰ, ਇਸ ਦਾ ਜਚਿਆ।

ਚਾਨਣ ਇਸ ਦਾ ਇਸ ਦੇ ਹਥੀਂ, ਜਾਂਦਾ ਕਦੇ ਹੈ ਠਗਿਆ।
ਇਹ ਇਕੋ ਮਿੱਟੀ ਦਾ ਦੀਵਾ, ਚੌਂਹ ਕੂਟਾਂ ਵਿਚ ਜਗਿਆ।

ਝੁਗੀਆਂ ਵਿਚ ਇਹ, ਕੱਖੋਂ ਹੌਲਾ।
ਮਹਿਲਾਂ ਵਿਚ, ਅਰਸ਼ਾਂ ਦਾ ਝੌਲਾ।

ਵਖਰਾ, ਵਖਰਾ ਰੂਪ ਇਸ ਦਾ, ਧੁਰ ਤੋਂ ਭਾਣਾ ਵਗਿਆ?
ਇਹ ਇਕੋ ਮਿੱਟੀ ਦਾ ਦੀਵਾ, ਚੌਂਹ ਕੂਟਾਂ ਵਿਚ ਜਗਿਆ।

ਮੰਤਰ ਸੁਣ ਲਏ ਨੇ, ਇਸ ਸਾਰੇ।
ਕੰਧਾਂ ਨਾਲ, ਸਾਏ ਖਲਿਆਰੇ।

ਪੈਰੀਂ ਪੈ ਪੈ ਸਾਏ ਬਚਦੇ, ਜੀਵਨ ਇਸ ਨੇ ਲਭਿਆ।
ਇਹ ਇਕੋ ਮਿੱਟੀ ਦਾ ਦੀਵਾ, ਚੌਂਹ ਕੂਟਾਂ ਵਿਚ ਜਗਿਆ।

ਝੁੱਖੜਾਂ ਤੋਂ ਅਜ, ਮੂਲ ਨਾ ਡਰਦਾ।
ਸੌਖੇ ਸਾਹ, ਹਵਾ ਵਿਚ ਭਰਦਾ।

ਬਣੀ ਮਸ਼ਾਲ ਲਾਟ ਏਸ ਦੀ, ਰੂਪ ਏਸ ਦਾ ਦਗ਼ਿਆ।
ਇਹ ਇਕੋ ਮਿੱਟੀ ਦਾ ਦੀਵਾ, ਚੌਂਹ ਕੂਟਾਂ ਵਿਚ ਜਗਿਆ।



# ਅਖੀਆਂ ਤੈਨੂੰ ਨੇ ਟੋਲਦੀਆਂ

ਜਦੋਂ ਵਿਚ ਪਰੁੱਚੀਆਂ ਕੰਡਿਆਂ ਦੇ,
ਕਲੀਆਂ ਹੈਨ ਸੁਗੰਧੀਆਂ ਡੋਲ੍ਹਦੀਆਂ।
ਸਰੂਆਂ ਨਾਲ ਹਵਾ ਜਦ ਖੇਡਦੀ ਏ,
ਕੋਇਲਾਂ ਅੰਬੀਆਂ ਉਤੇ ਨੇ ਬੋਲਦੀਆਂ।
ਦੀਵੇ ਬਾਲ ਪੁਜਾਰਨਾਂ ਮੰਦਰਾਂ ਵਿਚ,
ਦੇਵ ਸਾਹਮਣੇ ਭੇਤ ਨੇ ਖੋਲ੍ਹਦੀਆਂ।
ਹਲਾਂ ਅਗੇ ਜਾਂ ਟਲੀਆਂ ਵਜਦੀਆਂ ਨੇ,
ਹੇਕਾਂ ਜਦੋਂ ਨੇ ਹਿਕੜੀ ਫੋਲਦੀਆਂ।

ਕਿਰਨਾਂ ਉੱਗ ਕੇ ਜਦੋਂ ਸਵੇਰ ਦੀਆਂ,
ਅਰਸ਼ਾਂ ਉਤੇ ਨੇ ਰੰਗਤਾਂ ਘੋਲਦੀਆਂ।
ਜਦੋਂ ਰਸਤਿਆਂ ਵਿਚ ਹੈ ਧੂੜ ਉਡਦੀ,
ਓਦੋਂ ਅਖੀਆਂ ਤੈਨੂੰ ਨੇ ਟੋਲਦੀਆਂ।

ਚਾਰ ਕੂਟ ਛਾਏ ਅੰਧਿਕਾਰ ਵਿਚੋਂ,
ਜਦੋਂ ਦਿਸਦਾ ਕੋਈ ਨਹੀਂ ਰਾਹ ਮੈਨੂੰ।
ਪੈਰ ਤੁਰਨ ਤੋਂ ਜਦੋਂ ਇਨਕਾਰ ਕਰਦੇ,
ਆਉਣ ਲਗਦਾ ਏ ਰੁਕ ਕੇ ਸਾਹ ਮੈਨੂੰ।
ਜੀਵਨ ਨੰਦੀ 'ਚ ਕਹਿਰ ਦਾ ਹੜ੍ਹ ਹੁੰਦੈ,
ਲਾਈ ਝੋਰਿਆਂ ਹੁੰਦੀ ਏ ਢਾਹ ਮੈਨੂੰ।
ਬੁਝ ਜਾਂਦੀਆਂ ਹਸਰਤਾਂ ਸੜ ਸੜ ਕੇ,
ਆਉਂਦੀ ਹੱਥ ਨਹੀਂ ਰਤਾ ਸਵਾਹ ਮੈਨੂੰ।

ਟੁਟਦਾ ਜਦੋਂ ਪਹਾੜ ਹੈ ਗ਼ਮ ਸਿਰ ਤੇ,
ਨਿਕਲ ਜਾਂਦੀਆਂ ਨੇ ਡਾਡਾਂ ਸੇਹਲ ਦੀਆਂ।
ਰੁੜ੍ਹੀ ਜਾਂਦੀ ਦਾ ਜਦੋਂ ਨਹੀਂ ਹੱਥ ਪੈਂਦਾ,
ਓਦੋਂ ਅਖੀਆਂ ਤੈਨੂੰ ਨੇ ਟੋਲਦੀਆਂ।

ਜਦੋਂ ਦਿਲ ਮੇਰਾ ਬੇ-ਕਰਾਰ ਹੁੰਦੈ,
ਧੁਨਾਂ ਸੁਣਨ ਲਈ ਤੇਰੀ ਰਬਾਬ ਦੀਆਂ।
ਜਦੋਂ ਦਿਲ ਵਿਚ ਧਾਰਨਾਂ ਤੁਲਦੀਆਂ ਨੇ,
'ਤੇਰਾਂ ਤੇਰਾਂ' ਦੇ ਤੇਰੇ ਹਸਾਬ ਦੀਆਂ।
ਢਹਿੰਦੀ ਕੰਧ ਇਹ ਸਚ ਦਾ ਕਿਲ੍ਹਾ ਬਣ ਜਾਏ,
ਨਜ਼ਰਾਂ ਪੈਣ ਜੇ ਰਤਾ ਜਨਾਬ ਦੀਆਂ।

ਸਣੇ ਮਝੀਆਂ ਦੇ ਤੈਨੂੰ ਪਾਲੀਆ ਵੇ,
ਸੱਦਣ ਪੈਲੀਆਂ ਮੇਰੇ ਪੰਜਾਬ ਦੀਆਂ।

ਪਿਆਰੇ ਸਜਣਾ ਠੱਗਾਂ ਤੋਂ ਦੁਖੀ ਹੋ ਕੇ,
ਜਾਨਾਂ ਸੋਹਲ ਨੇ ਸਾਹ ਵਰੋਲ ਦੀਆਂ।
ਜਦੋਂ ਸਕਤਾ ਮਾਰਦਾ ਮਾੜਿਆਂ ਨੂੰ,
ਓਦੋਂ ਅੱਖੀਆਂ ਤੈਨੂੰ ਨੇ ਟੋਲਦੀਆਂ।

ਤੇਰਾ ਮਿਸ਼ਨ ਸੀ ਬੈਠ ਕੇ ਵੰਡ ਖਾਣਾ,
ਏਥੇ ਦੇਸ਼ ਦੀਆਂ ਪਈਆਂ ਵਡੀਆਂ ਨੇ।
ਤੇਰਾ ਧਰਮ ਸੀ ਭੁੱਲੇ ਨੂੰ ਰਾਹ ਪਾਉਣਾ,
ਏਥੇ ਧਰਮ ਵਾਲੇ ਲਾਹੁੰਦੇ ਡੰਡੀਆਂ ਨੇ।
ਤੇਰੀ ਦਇਆ ਸੀ ਡਿਗੇ ਨੂੰ ਚੁਕ ਲੈਣਾ,
ਏਥੇ ਮੋਇਆਂ ਤੇ ਚਲਦੀਆਂ ਚੰਡੀਆਂ ਨੇ।
ਤੇਰੀ ਜੁਰਅਤ ਸੀ ਪਾਪ ਨੂੰ ਪਾਪ ਕਹਿਣਾ,
ਏਥੇ ਸੱਚ ਤੇ ਪੈ ਰਹੀਆਂ ਭੰਡੀਆਂ ਨੇ।

ਕੌੜੇ ਰੇਠਿਆਂ 'ਚ ਮਿੱਠਤ ਭਰ ਸਕਨੈ,
ਰਮਜ਼ਾਂ ਜਾਣ ਜਾ ਸਖਣੀ ਝੋਲ ਦੀਆਂ।
ਬੱਦਲ ਚੰਨ ਨੂੰ ਜਦੋਂ ਲੁਕਾ ਲੈਂਦੈ,
ਓਦੋਂ ਅੱਖੀਆਂ ਤੈਨੂੰ ਨੇ ਟੋਲਦੀਆਂ।

ਕੌਡੇ ਅਜ ਵੀ ਤੇਲ ਤਪਾਉਣ ਮਿਲ ਕੇ,
ਭੁੰਨਣ ਵਾਸਤੇ ਫੇਰ ਲੁਕਾਈ ਮੇਰੀ।
ਕਿਰਪਾ ਧਾਰਕੇ ਜਗਤ ਦੀ ਤਪਸ਼ ਲਾਹਵੇਂ,
ਚਾਰ ਕੂਟ ਦੇ ਵਿਚ ਦੁਹਾਈ ਮੇਰੀ।

ਹਾਕਮ ਸ਼ੀਂਹ ਬਣਕੇ ਪਰਜਾ ਪਾੜ ਰਹੇ ਨੇ,
ਹੁੰਦੀ ਕਿਤੇ ਨ ਅਜ ਸੁਣਾਈ ਮੇਰੀ।
ਗੱਲ ਕੌਲ ਇਕਰਾਰ ਤੇ ਮੁਕਣੀ ਨਹੀਂ,
ਬਣ ਕੇ ਜ਼ਲਜ਼ਲਾ ਰਹੂ ਜੁਦਾਈ ਮੇਰੀ।

ਤੇਰੇ ਪ੍ਰੇਮ ਨੇ ਕੀਤੀਆਂ ਇੰਵ ਬੌਰੀ,
ਬਹਿੰਦਿਆਂ,ਉਠਦਿਆਂ,ਤੁਰਦਿਆਂ ਡੋਲਦੀਆਂ।
ਸਚੇ ਸੌਦਿਆਂ ਚਿ ਪੈਂਦੇ ਜਾਣ ਘਾਟੇ,
ਤਾਂ ਇਹ ਅਖੀਆਂ ਤੈਨੂੰ ਨੇ ਟੋਲਦੀਆਂ।



# ਗੁਰੂ ਰਾਮਦਾਸ

ਅਮਰਦਾਸ ਗੁਰ ਆਪਣੀ ਰੀਤ ਸੇਤੀ,
ਜੇਠੇ ਹੋਰਾਂ ਦੇ ਤਾਈਂ ਸੁਨਾਉਣ ਲੱਗੇ।
ਮੰਗੋ ਮੰਗ ਅਜ ਦਿਲ ਦੀ ਖੋਲ੍ਹ ਗਠੜੀ,
ਜਾਣੀ ਜਾਣ ਇਹ ਮੂੰਹੋਂ ਫੁਰਮਾਉਣ ਲੱਗੇ।
ਰੀਝ ਪਾ ਕੇ ਅਜ ਤੋਂ ਆਂਦਰਾਂ ਦੀ,
ਸਾਹ ਵਿਚ ਹਾਂ ਸਾਹ ਰਲਾਉਣ ਲੱਗੇ।
ਮਮਤਾ ਜੋਤ 'ਚ ਤੇਲ ਪਾ ਆਤਮਾ ਦਾ,
ਜੋਤ ਨਾਲ ਹਾਂ ਜੋਤ ਜਗਾਉਣ ਲੱਗੇ।

ਮੂੰਹੋਂ ਮੰਗਦੇ ਰਤਾ ਵੀ ਝਕਣਾ ਨਾ,
ਹਾਜ਼ਰ ਤੁਸਾਂ ਦੇ ਪਈ ਹੈ ਜਾਨ ਸਾਡੀ।
ਗ਼ੈਰਤ ਸਾਡੀਆਂ ਰਗਾਂ 'ਚ 'ਭੱਲਿਆਂ' ਦੀ,
ਦਾਨ ਦੇ ਕੇ ਹੋਏ ਕਲਿਆਨ ਸਾਡੀ।

ਜੇਠਾ ਚਰਨ ਫੜ ਕੇ ਨੈਣੀ ਭਰ ਹੰਝੂ,
ਕਹਿਣ ਲੱਗਾ ਨਾ ਕਰੋ ਹੈਰਾਨ ਪ੍ਰੀਤਮ।
ਕਿਹੜੇ ਜਨਮ ਮੈਂ ਦਿਆਂਗਾ ਇਹ ਦੇਣੇ,
ਐਨੇ ਸਿਰ ਨਾ ਚਾੜ੍ਹੋ ਅਹਿਸਾਨ ਪ੍ਰੀਤਮ।
ਮੈਂ ਨਿਮਾਣੇ ਨੂੰ ਜਿਹੜਾ ਨਿਵਾਜ ਰਹੇ ਹੋ,
ਮੈਂ ਅਗਿਆਨ ਨੂੰ ਨਹੀਂ ਗਿਆਨ ਪ੍ਰੀਤਮ।
ਤੁਸਾਂ ਬਾਝ ਮੈਂ ਨੂਰ ਤੋਂ ਸਖਣਾ ਹਾਂ,
ਕਰਸਾਂ ਜਗਤ ਦੀ ਕਿਵੇਂ ਕਲਿਆਨ ਪ੍ਰੀਤਮ।

ਮੈਂ ਤੇ ਜਾਮੇ ਤੋਂ ਪਾਟੀ ਹੋਈ ਲੀਰ ਹੀ ਹਾਂ,
ਮੈਨੂੰ ਪਗ ਜੇਹਾ ਮਾਨ ਦੇ ਰਹਿਓ।
ਚਰਨਧੂੜ ਦਾ ਹਾਂ ਮੈਂ ਇਕ ਜ਼ੱਰਾ,
ਮੈਨੂੰ ਲਾਲ ਜੇਡੀ ਸ਼ਾਨ ਦੇ ਰਹਿਓ।

ਨਜ਼ਰ ਮਿਹਰ ਦੀ ਪਾ ਕੇ ਤੁਠਿਓ ਜੇ,
ਦੇਵੋ ਵਰ ਮੈਨੂੰ ਰਹਵਾਂ ਦਾਸ ਹੋ ਕੇ।
ਕਾਇਨਾਤ ਚੋਂ ਤੁਸਾਂ ਦਾ ਰੂਪ ਵੇਖਾਂ,
ਵਸ ਜਾਓ ਅੰਦਰ ਸ੍ਵਾਸ ਸ੍ਵਾਸ ਹੋ ਕੇ।
ਸਦਾ ਪਿਆਰ ਭੰਡਾਰੇ ਨੂੰ ਵੰਡਦਾ ਰਹਾਂ,
ਅਤੇ ਵਿਚਰਾਂ ਤੁਸਾਂ ਦੀ ਰਾਸ਼ ਹੋ ਕੇ।
ਆਦਰ, ਮਾਨ ਕਰਦਾ ਰਹਵਾਂ ਸੰਗਤਾਂ ਦਾ,
'ਪਿਆਰ-ਪਰਚਿਓਂ' ਨਿਕਲਾਂ ਪਾਸ ਹੋ ਕੇ।

ਪਾਣੀ ਰਹਵਾਂ ਢੋਂਦਾ ਪੱਖਾ ਸਦਾ ਫੇਰਾਂ,
ਤੇਰੀ ਸ਼ਰਨ ਆਈਆਂ ਹੋਈਆਂ ਸੰਗਤਾਂ ਦਾ।

ਫੁਲਾਂ ਵਿਚ ਸਤਰੰਗੀ ਦੀ ਪੀਂਘ ਪਾ ਲਾਂ,
ਰੰਗ ਵੇਖ ਲਾਂ ਤੇਰੀਆਂ ਰੰਗਤਾਂ ਦਾ।

ਮੈਨੂੰ ਭੁਖ ਨਹੀਂ ਛੱਤੀ ਪਦਾਰਥਾਂ ਦੀ,
ਮੈਨੂੰ ਪ੍ਰੇਮ ਦੇ ਨਾਲ ਨਿਵਾਜਿਆ ਜੇ।
ਥਾਲ ਮੋਹਰਾਂ ਦੇ ਕੁਝ ਸਵਾਰਦੇ ਨਹੀਂ,
ਹੱਥ ਮਿਹਰ ਦੇ ਨਾਲ ਵਿਹਾਜਿਆ ਜੇ।
ਕਰਮਕਾਂਡ ਦੀ ਵਹੀ ਨੂੰ ਠੱਪ ਦੇਵੇ,
ਕਰਜ ਤੁਸਾਂ ਦੇ ਨਾਲ ਬਿਆਜਿਆ ਜੇ।
ਟਹਾਂ ਸਿਮਰਦਾ ਤੁਸਾਂ ਦਾ ਨਾਮ ਪਲ ਪਲ,
ਮੈਨੂੰ ਬਾਣੀ ਦੇ ਸਾਜ ਨਾਲ ਸਾਜਿਆ ਜੇ।

ਮੈਨੂੰ ਲੋੜ ਨਹੀਂ ਮਾਲ ਤੇ ਦੌਲਤਾਂ ਦੀ,
ਤੇਰੇ ਦਰ ਦਾ ਮਾਹੀ ਫਕੀਰ ਚੰਗਾ।
ਮੈਂ ਨਹੀਂ ਉਡਣਾ ਸ਼ੌਕ ਦੀਦਾਰ ਉਤੇ,
ਹਾਂ ਵੈਰਾਗ ਅੰਦਰ ਵਗਦਾ ਨੀਰ ਚੰਗਾ।

ਦਾਤੇ ਕਿਹਾ ਕਿ ਅਸੀਂ ਨਿਹਾਲ ਹੋਏ,
ਸੱਚੇ ਤੁਸਾਂ ਨੂੰ ਮੂੰਹੋਂ ਸਵਾਲ ਕਰਦੇ।
ਬਹੁਤ ਘਟ ਨੇ ਰਬ ਦੀ ਛੋਹ ਵਾਲੇ,
ਕਾਇਮ ਜਗ ਤੇ ਨਵੀਂ ਮਿਸਾਲ ਕਰਦੇ।
ਘਰ ਦੇ ਮੋਹ ਨੂੰ ਗਰਜ ਤੇ ਤੋਲਦੇ ਨਹੀਂ,
ਇਕ ਓਂਕਾਰ ਦਾ ਤੁਸੀਂ ਖ਼ਿਆਲ ਕਰਦੇ।
ਨਾਨਕ ਰੂਪ ਦੀ ਜੋਤ ਹੋ ਤੁਸੀਂ ਨੂਰੀ,
ਚਾਨਣ ਰਹੇ (ਜੋ) ਅਕਾਸ਼ ਪਾਤਾਲ ਕਰਦੇ।

ਵੇਲਾ ਆਏਗਾ ਤੁਸਾਂ ਦੇ ਮੁੱਖ ਵਿਚੋਂ,
ਸ਼ਬਦ ਸੁਣਦਿਆਂ ਜਾਨ 'ਚ ਜਾਨ ਪਏਗੀ।
ਦਇਆ ਨਿਮਰਤਾ ਤੇਰਿਆਂ ਨੇਤਰਾਂ ਦੀ,
ਹੋ ਕੇ ਪੱਥਰਾਂ ਵਿਚ ਕਲਿਆਨ ਪਏਗੀ।

ਦੌਲਤ ਤੇਰਿਆਂ ਪੈਰਾਂ ਦੀ ਧੂੜ ਰਹਿਸੀ,
ਤੇਰੇ ਥਾਂ ਥਾਂ ਗੂੰਜਦੇ ਰਾਗ ਰਹਿਸਨ।
ਅੰਮ੍ਰਿਤ ਭਰਿਆ ਸਰੋਵਰ ਤੂੰ ਰਚਨਾ ਏਂ,
ਜਿਥੋਂ ਹੰਸ ਬਣ ਬਣ ਉਡਦੇ ਕਾਗ ਰਹਿਸਨ।
ਰਹਿਬਰ ਸਮਝਿਆ ਜਾਇੰਗਾ ਜੋੜੀਆਂ ਦਾ,
ਤੇਰੇ ਬੂਹੇ ਤੇ ਆਉਂਦੇ ਸੁਹਾਗ ਰਹਿਸਨ।
ਨਾਨਕ ਗੁਰੂ ਤੈਨੂੰ ਏਨੀ ਪਹੁੰਚ ਦੇਸੀ,
ਤੇਰੀ ਗੋਦ 'ਚ ਖੇਡਦੇ ਭਾਗ ਰਹਿਸਨ।
ਤੇਰੇ ਮਹਿਲਾਂ 'ਚ ਚਮਕਣਾ ਲਾਲ ਹੈ ਉਹ,
ਪੁੰਜ ਸ਼ਾਨਤੀ ਦਾ ਜਿਸ ਦਾ ਨਾਂ ਹੋਸੀ।
ਜ਼ੁਲਮ ਸਹੇਗਾ 'ਅਮਰ' ਸਰੀਰ ਉਤੇ,
ਸਿਖ ਪੰਥ ਦੇ ਬਾਗ ਦੀ ਛਾਂ ਹੋਸੀ।



# ਗੁਰੂ ਹਰਗੋਬਿੰਦ ਸਾਹਿਬ

ਗਠੜੀ ਗਿਆਨ ਦੀ ਖੋਲ੍ਹ ਕੇ ਆਪ ਮਾਹੀ,
ਪਿਆਰ ਨਿਮਰਤਾ ਦਾ ਕਰਨ ਦਾਨ ਆਇਆ।
ਮ ਲਾ ਸਾਹਮਣੇ ਆਕੜੇ ਰਹੇ ਜਿਹੜੇ,
ਮੀਰੀ, ਪੀਰੀ, ਦੇ ਨਾਲ ਝੁਕਾਨ ਆਇਆ।
ਟੇਕ ਅੰਧਲੇ ਦੀ, ਲੋਰੀ ਮਾਮਤਾ ਦੀ,
ਤੇ ਨਿਆਸਰੇ ਦਾ ਨਿਗਾਹਬਾਨ ਆਇਆ।
ਭੌਰਾ ਕਲੀ ਦਾ ਸ਼ਮਾਂ ਪਰਵਾਨਿਆਂ ਦੀ,
ਲੈ ਕੇ ਇਸ਼ਕ ਵਾਲੀ ਦਾਸਤਾਨ ਆਇਆ।

ਕਿਰਨ ਪੋਹ ਦੀ, ਡਲ੍ਹਕ ਬਣ ਮੋਤੀਆਂ ਦੀ,
ਰੂਪ ਮਤੀ ਦੇ ਲਈ ਜਹਾਨ ਆਇਆ।
ਢੋਰੀ ਢਾਹ ਬੈਠੇ ਹਿੰਮਤ ਹਾਰਿਆਂ ਲਈ,
ਲੈ ਕੇ ਜ਼ਿੰਦਗੀ ਦਾ ਫੁਰਮਾਨ ਆਇਆ।

ਉਠੋ ਉਠ ਕੇ ਆਪਣਾ ਆਪ ਵੇਖੋ,
ਏਸੇ ਵਿਚ ਹੈ ਜ਼ਿੰਦਗੀ ਸਾਰਿਆਂ ਦੀ।
ਬਣ ਜਾਓ ਇਕ ਵਹਿਣ ਵਿਸ਼ਾਲਤਾ ਦਾ,
ਰੋਕ ਰਹੇ ਨਾ ਜਿਨੂੰ ਕਿਨਾਰਿਆਂ ਦੀ।
ਮੰਜ਼ਲ ਵਲ ਟੁਰਨਾ ਉਠੋ ਚਜ ਸਿਖੋ,
ਕੀਮਤ ਕੋਈ ਨਹੀਂ ਜਗ ਵਿਚ ਹਾਰਿਆਂ ਦੀ।
ਸਿਖੋ ਖੇਡਣਾ ਤਲੀ ਤੇ ਸੀਸ ਧਰ ਕੇ,
ਰਾਹ ਮਿਲੇਗੀ ਫੇਰ ਦਵਾਰਿਆਂ ਦੀ।

ਦਿਲਬਰ ਦਿਲ ਦੇ ਦਾਗ਼ ਚੋਂ ਵੇਖ ਲਏਗਾ,
ਔਲੱਖ ਕੌਣ ਇਹ ਜੋਗੀ ਜਗਾਨ ਆਇਆ ?
ਰਹੂ ਸੋਚਦਾ ਆਪਣੇ ਆਪ ਦੇ ਵਿਚ,
ਇਹ ਇਨਸਾਨ ਆਇਆ ਜਾਂ ਭਗਵਾਨ ਆਇਆ ?

ਬੜੀ ਜ਼ਿੰਦਗੀ ਏ ਬੜਾ ਕੁਝ ਕਰਨੈ,
ਪਹਿਲੇ ਸਬਕ ਤੇ ਹੀ ਢੇਰੀ ਢਾ ਰਹੇ ਹੋ।
ਚਾਨਣ ਦੇਣਾ ਏਂ ਤੁਸਾਂ ਜਹਾਨ ਤਾਈਂ,
ਹੁਣੇ ਝਖੜਾਂ ਵਲੋਂ ਘਬਰਾ ਰਹੇ ਹੋ।
ਆਸ ਲੈਣੀ ਏਂ ਤੁਸਾਂ ਤੇ ਪਹੁ ਕੋਲੋਂ,
ਤੁਸੀਂ ਹੁਣੇ ਹੀ ਭੈਰਵੀ ਗਾ ਰਹੇ ਹੋ।
ਤੁਸਾਂ ਤਾਜਾਂ ਨੂੰ ਪੈਰਾਂ 'ਚ ਰੋਲਣਾ ਏਂ,
ਉਲਟੇ ਆਪ ਪੈਰੀਂ ਵਿਛਦੇ ਜਾ ਰਹੇ ਹੋ।

ਪਿਆਰ-ਦਿਲਾਂ ਦੀ ਸਿਲ ਤੇ ਮੈਂ ਨਹੀਂ ਗਾ,
ਕਿਸੇ ਕੂੜ ਦਾ ਨਾਮ ਲਿਖਾਨ ਆਇਆ।

ਮੈਂ ਤੇ ਵਸਦਾ ਵੇਖਣੈ ਸਾਰਿਆਂ ਨੂੰ,
ਮੈਂ ਨਹੀਂ ਕਿਸੇ ਨੂੰ ਜੜ੍ਹੋਂ ਮਿਟਾਨ ਆਇਆ।

ਨਵੀਂ ਜ਼ਿੰਦਗੀ ਦੇ ਗਈ ਮੁਰਦਿਆਂ ਨੂੰ,
ਸਹਿ ਸੁਭਾ 'ਚ ਓਸ ਫਕੀਰ ਦੀ ਗੱਲ।
ਸ਼ੰਕੇ ਲਾਹ ਕੇ ਰੱਖ ਗਈ ਦਿਲਾਂ ਵਾਲੇ,
ਉੱਚੇ ਪਿਆਰ ਵਾਲੀ ਉਸ ਗੰਭੀਰ ਦੀ ਗੱਲ।
ਕੰਨ ਖੁਲ੍ਹਦੇ ਗਏ ਸਮਾਧੀਆਂ ਦੇ,
ਛੋੜੀ ਐਸੀ ਸੀ ਓਸ ਵਹੀਰ ਦੀ ਗੱਲ।
ਲੇਖਾਂ ਉਚਿਆਂ ਵਾਲੇ ਦੇ ਲੇਖ ਸੌਂ ਗਏ,
'ਆਂਦੀ ਅਮਲ ਚੋਂ ਜਦੋਂ ਤਦਬੀਰ ਦੀ ਗੱਲ।

ਪਹੁੰਚੀ ਰੁਤਾਂ 'ਚ ਜਿਥੇ ਵੀ ਹਵਾ ਵਗੀ,
ਘਰ ਸਭਨਾਂ ਦੇ ਉਹ ਮਹਿਮਾਨ ਆਇਆ।
ਅਮਰ' ਜੋਤ ਜਗਾ ਕੇ ਦਿਲਾਂ ਅੰਦਰ,
ਜਗ ਵਿਚੋ ਅਨ੍ਹੇਰ ਮਿਟਾਨ ਆਇਆ।



# ਮੇਰੀ ਕਲਮ

ਆਪਣੀ ਕਲਮ ਤੇ ਮੈਂ ਆਪ, ਇਸ ਲਈ ਨਾਜ਼ ਕਰਦਾ ਹਾਂ।
ਹਵਾਲੇ ਏਸ ਦੇ ਮੈਂ ਆਪਣੇ, ਸਭ ਰਾਜ਼ ਕਰਦਾ ਹਾਂ।
ਮੈਨੂੰ ਏਸ ਦਾ ਸਦਕਾ, ਜ਼ਮਾਨਾ ਪਿਆਰ ਦਾ ਜਾਪੇ।
ਇਸ ਦੇ ਰੂ-ਬ-ਰੂ ਤਲਵਾਰ ਦਾ, ਯੁਗ ਹਾਰਦਾ ਜਾਪੇ।
ਮੇਰੀ ਇਹ ਖੁਸ਼ੀ ਦੀ ਸਾਥਣ, ਮੇਰਾ ਇਹ ਦਰਦ ਵੀ ਜਾਣੇ।
ਮੇਰੀ ਇਹ ਅੱਖ ਦੀ ਪੁਤਲੀ, ਮੇਰੇ ਨਾਲ ਖਾਕ ਵੀ ਛਾਣੇ।
ਇਹਦਾ ਹਰ ਚੁਕਿਆ ਡੋਕਾ, ਝਲਕ ਹੈ ਨਵੇਂ ਰੰਗਾਂ ਦੀ।
ਇਸ਼ਾਰਾ ਏਸ ਦਾ ਹੈ ਜ਼ਿੰਦਗੀ, ਨਵੀਆਂ ਉਮੰਗਾਂ ਦੀ।
ਇਹਨੇ ਖੂਹਾਂ ਦੀ ਖਟ ਖਟ ਨੂੰ, ਸਦਾ ਸੰਗੀਤ ਕਿਹਾ ਏ।
ਇਹਨੇ ਝਰਨੇ ਦੀ ਸਰ ਸਰ ਨੂੰ, ਮਿਲਣ ਦਾ ਗੀਤ ਕਿਹਾ ਏ।
ਇਹਨੇ ਬਾਗਾਂ ਦੇ ਸਰੂਆਂ ਨੂੰ, ਖੁਸ਼ੀ ਵਿਚ ਆਖਿਆ ਲਾੜੇ।
ਜਦੋਂ ਬੋਲੀ ਇਹ ਬਣ ਬਿਰਹਾ, ਕਿਹਾ ਕਣੀਆਂ ਨੂੰ ਚੰਗਿਆੜੇ।

ਕਿਤੇ ਇਸ ਬਣ ਕੇ ਜੌਹਰੀ ਪਰਖਿਆ, ਖੋਟੇ ਤੇ ਖਰਿਆਂ ਨੂੰ।
ਮਿਲਾਇਆ ਤਾਰਿਆਂ ਦੇ ਨਾਲ, ਇਸ ਮਿਟੀ ਦੇ ਜ਼ਰਿਆਂ ਨੂੰ।
ਕਿਹਾ ਇਸ ਆ ਗਿਆ ਸ਼ਾਵਣ,ਜਾਂ ਜ਼ੁਲਫਾਂ ਵੇਖੀਆਂ ਖੁਲ੍ਹੀਆਂ।
ਫੁੱਲਾਂ ਦੀ ਕਸਮ ਖਾਣੀ, ਸਿਖ ਲਈ ਇਸ ਵੇਖ ਕੇ ਬੁਲ੍ਹੀਆਂ।
ਬਣਾਂ ਚੋਂ ਹਰਨੀਆਂ ਸਦੀਆਂ ਕਿਸੇ ਦੀਆਂ ਵੇਖ ਕੇ ਅਖੀਆਂ।
ਕਿਸੇ ਦੀ ਕਮਰ ਸਾਹਵੇਂ ਏਸ ਨੇ ਗੀਦਲਾਂ ਝੁਕਾ ਰਖੀਆਂ।

... ... ... ... ...

ਇਹਨੇ ਇਤਿਹਾਸ ਦੇ ਵਲ ਜੇ ਕਦੇ ਫੇਰੀ ਨਿਗਾਹ ਆਪਣੀ।
ਖਲੋ ਕੇ ਵਿਚ ਚੁਰਾਹੇ ਦੇ, ਚੁਣੀ ਹੈ ਫੇਰ ਰਾਹ ਆਪਣੀ।
ਜਗਾਏ ਜਲ੍ਹਿਆਂ ਵਾਲੇ ਨੇ ਹੁਣ ਅਰਮਾਨ ਨੇ ਇਹਦੇ।
ਨਵੇਂ ਮਜ਼ਮੂਨ ਨੇ ਇਹਦੇ ਨਵੇਂ ਅਨੁਮਾਨ ਨੇ ਇਹਦੇ।
ਹੈ ਝੂਟੇ ਦਾਰ ਉਤੇ ਲੈਂਦਿਆਂ, ਸਰਦਾਰ ਨੂੰ ਤਕਿਆ।
ਹਜਾਰਾਂ ਦੇਸ ਭਗਤਾਂ ਦੇ, ਅਨੋਖੇ ਪਿਆਰ ਨੂੰ ਤਕਿਆ।
ਇਸ ਨੇ ਸੰਨ ਸੰਤਾਲੀ ਦੇ, ਸਾਕੇ ਵੇਖ ਲਏ ਸਾਰੇ।
ਦੁਪੈਹਰੇ ਏਸ ਨੇ ਵੇਖੇ, ਅਰਸ਼ ਤੋਂ ਟੁਟਦੇ ਤਾਰੇ।

... ... ... ... ...

ਜਦੋਂ ਦਾ ਹੋ ਗਿਆ ਟੁਕੜੇ, ਵਤਨ ਨੂੰ ਜੋੜਨਾ ਚਾਹੁੰਦੀ।
ਇਹ ਤਣਿਆ ਸਾਜ਼ਸ਼ਾਂ ਦਾ, ਜਾਲ ਹਰ ਥਾਂ ਤੋੜਨਾ ਚਾਹੁੰਦੀ।
ਇਹ ਚਾਹੁੰਦੀ ਪਿੰਡਿਆਂ ਤੋਂ, ਪਾਟੀਆਂ ਮੁੜ ਸੀਊਣੀਆਂ ਲੀਰਾਂ।
ਇਹ ਚਾਹੁੰਦੀ ਭਰੇ ਨੈਣਾਂ ਨੂੰ, ਗਲੇ ਲਾ ਦੇਣੀਆਂ ਧੀਰਾਂ।
ਇਹ ਪਾਉਣਾ ਚਾਹ ਰਹੀ, ਗਲਵਕੜੀ ਨਵਿਆਂ ਪਿਆਰਾਂ ਨੂੰ।
ਸੁਨੇਹਾ ਚਾਹ ਰਹੀ ਦੇਣੇ, ਕਈ ਨਵੀਆਂ ਬਹਾਰਾਂ ਨੂੰ।
ਇਹਨੂੰ ਲਹਿਰਾਂ ਨੇ ਆਪਣੀ, ਕੁੱਖ ਚੋਂ ਤੂਫਾਨ ਦਿਤੇ ਨੇ।
ਇਹਨੂੰ ਮਜ਼ਦੂਰ ਤੇ ਕਿਰਸਾਨ ਨੇ ਅਨੁਵਾਨ ਦਿਤੇ ਨੇ।

ਇਹਦੀ ਹੁਣ ਮੌਜ ਮਨ ਦੀ ਬੇੜਿਆਂ ਨੂੰ ਪਾਰ ਲਾਵੇਗੀ।
ਨਵੀਂ ਪਰਭਾਤ ਦੇ, ਹਰ ਤਾਰ ਇਸ ਦੀ ਗੀਤ ਗਾਵੇਗੀ।
ਇਹ ਹੁਣ ਨਾਲ ਜ਼ੁਲਫ਼ਾਂ, ਸੋਣ ਦੀ ਰੁਤ ਤੋਲ ਨ ਸਕੂ।
ਬਣਾਉਟੀ ਜੋੜ ਕੇ ਗੱਲਾਂ, ਦਿਲਾਂ ਨੂੰ ਫੋਲ ਨਾ ਸਕੂ।
ਪਹਿਲੋਂ ਇਕ ਸੀ ਹੁਣ, ਏਸਦੇ ਨਾਲ ਕਈ ਆ ਮਿਲੀਆਂ।
ਜਿਨ੍ਹਾਂ ਦੀ ਚੜ੍ਹਤ ਤੋਂ ਡਰਕੇ, ਨੀਂਹਾਂ ਮਹਿਲਾਂ ਦੀਆਂ ਹਿਲੀਆਂ।
ਇਹ ਲਿਖ ਕੇ ਅਮਨ ਦੇ ਨਗ਼ਮੇ,ਲੜਾਈਆਂ ਬੰਦ ਕਰ ਦਏਗੀ।
ਇਹ ਮਮਤਾ ਨਾਲ ਖ਼ਾਲੀ, ਬਰਕਤਾਂ ਦੀ ਝੋਲ ਭਰ ਦਏਗੀ।
ਮੈਂ ਕਦਮਾਂ ਨਾਲ ਇਹਦੇ ਧੜਕਨਾਂ ਹਮ-ਸਾਜ਼ ਕਰਦਾ ਹਾਂ।
ਤੇ ਆਪਣੀ ਕਲਮ ਤੇ ਏਸੇ ਲਈ ਮੈਂ ਨਾਜ਼ ਕਰਦਾ ਹਾਂ।



# ਕਵੀ ਤੇ ਕਲਾ

ਇਤਬਾਰ ਕਰ, ਕਿ ਮੈਂ ਤੈਨੂੰ ਚਾਹ ਰਿਹਾਂ।
ਅਪਣੇ ਗੀਤਾਂ 'ਚ ਤੈਨੂੰ ਗਾ ਰਿਹਾਂ।

ਗੀਤ ਛੋਹੇ ਮੈਂ ਤੇਰੇ ਅਜ ਪਿਆਰ ਲਈ।
ਵਾਸ਼ਨਾ ਬਣਿਆ ਤੇਰੇ ਸਤਿਕਾਰ ਲਈ।
ਪੱਥਰਾਂ ਦੇ ਦਿਲ ਵੀ ਪਿਘਲਾ ਰਿਹਾਂ।
ਇਤਬਾਰ ਕਰ, ਕਿ ਮੈਂ ਤੈਨੂੰ ਚਾਹ ਰਿਹਾਂ।
ਆਪਣੇ ਗੀਤਾਂ 'ਚ ਤੈਨੂੰ ਗਾ ਰਿਹਾਂ।

ਤੈਨੂੰ ਕਿਤੇ ਮੈਂ ਤਾਰਿਆਂ ਵਿਚ ਟੋਲਿਆ।
ਬਿਜਲੀ ਦੇ ਇਸ਼ਾਰਿਆਂ ਵਿਚ ਟੋਲਿਆ।
ਢੂੰਡ ਥੱਕਾ ਧਰਤ ਤੇ ਹੀ ਆ ਰਿਹਾਂ
ਇਤਬਾਰ ਕਰ, ਕਿ ਮੈਂ ਤੈਨੂੰ ਚਾਹ ਰਿਹਾਂ।
ਆਪਣੇ ਗੀਤਾਂ 'ਚ ਤੈਨੂੰ ਗਾ ਰਿਹਾਂ।

ਤੂੰ ਮੇਰੀ ਪਰ ਲੀਰ, ਵਿਚੋਂ ਦਿਸ ਪਈ।
ਤੂੰ ਮੇਰੀ ਤਸਵੀਰ, ਵਿਚੋਂ ਦਿਸ ਪਈ।
ਅਖੀਆਂ ਦਾ ਮੈਂ ਭੁਲੇਖਾ ਲਾਹ ਰਿਹਾਂ।
ਇਤਬਾਰ ਕਰ, ਕਿ ਮੈਂ ਤੈਨੂੰ ਚਾਹ ਰਿਹਾਂ।
ਆਪਣੇ ਗੀਤਾਂ 'ਚ ਤੈਨੂੰ ਗਾ ਰਿਹਾਂ।

ਮੈਂ ਤਾਂ ਨਹੀਂ ਹੁਣ ਦੂਰ ਜਾ ਕੇ ਭਟਕਣਾਂ।
ਮੈਂ ਤੇ ਨਹੀਂ ਹੁਣ ਤੀਰ ਖਾ ਕੇ ਫਟਕਣਾਂ।
ਜਗ ਦੇ ਨਾਲ ਪ੍ਰੀਤ ਪਾਉਂਦਾ ਜਾ ਰਿਹਾਂ।
ਇਤਬਾਰ ਕਰ, ਕਿ ਮੈਂ ਤੈਨੂੰ ਚਾਹ ਰਿਹਾਂ।
ਆਪਣੇ ਗੀਤਾਂ 'ਚ ਤੈਨੂੰ ਗਾ ਰਿਹਾਂ।

ਵੰਦ-ਕਥਾ ਦੇ ਜ਼ਮਾਨੇ ਬਦਲ ਗਏ।
ਨਵੇਂ ਸਾਜ਼ਾਂ ਦੇ ਤਰਾਨੇ ਬਦਲ ਗਏ।
ਸਾਹ ਟੁੱਟੇ ਗੀਤ ਮੈਂ ਦਫ਼ਨਾ ਰਿਹਾਂ।
ਇਤਬਾਰ ਕਰ, ਕਿ ਮੈਂ ਤੈਨੂੰ ਚਾਹ ਰਿਹਾਂ।
ਆਪਣੇ ਗੀਤਾਂ 'ਚ ਤੈਨੂੰ ਗਾ ਰਿਹਾਂ।

ਤੂੰ ਤੇ ਮੇਰੇ ਜੀਊਣ ਦਾ ਸ਼ਿੰਗਾਰ ਏਂ।
ਤੂੰ ਤੇ ਮੇਰੀ ਸੋਚ ਦਾ ਇਕਰਾਰ ਏਂ।
ਲੋਕ ਨਜ਼ਰਾਂ 'ਚ ਤੈਨੂੰ ਪਰਨਾ ਰਿਹਾਂ।
ਇਤਬਾਰ ਕਰ, ਕਿ ਮੈਂ ਤੈਨੂੰ ਚਾਹ ਰਿਹਾਂ।
ਆਪਣੇ ਗੀਤਾਂ 'ਚ ਤੈਨੂੰ ਗਾ ਰਿਹਾਂ।



# ਕੀ ਬਣਾਂ ?

ਸੁਣਦਾ ਨਹੀਂ ਫਰਿਆਦ ਕੋਈ ਰਤਾ ਮੇਰੀ,
ਅਵਾਜ਼ਾਰ ਨਾ ਬਣਾਂ ਤੇ ਬਣਾਂ ਕੀ ਮੈਂ ?
ਜਿਹੜਾ ਪੈਂਦਾ ਤਰੋੜਦਾ ਸਣੇ ਟਾਹਣੀ,
ਗ਼ੁਲ ਤੋਂ ਖਾਰ ਨਾ ਬਣਾਂ ਤੇ ਬਣਾਂ ਕੀ ਮੈਂ ?
ਮੇਰੀ ਸ਼ਾਹ ਰੱਗ ਨੂੰ ਹੱਥ ਪੈ ਰਿਹਾ ਏ,
ਖ਼ਬਰਦਾਰ ਨਾ ਬਣਾਂ ਤੇ ਬਣਾਂ ਕੀ ਮੈਂ ?
ਬਿਨਾਂ ਅੱਗ ਦੇ ਤੋਹਮਤਾਂ ਸਾੜਿਆ ਏ,
ਮੈਂ ਅੰਗਿਆਰ ਨਾ ਬਣਾਂ ਤੇ ਬਣਾਂ ਕੀ ਮੈਂ ?

ਰਹੀ ਭਟਕਦੀ ਜ਼ਿੰਦਗੀ ਲਾਰਿਆਂ ਤੇ,
ਮੈਂ ਇਕਰਾਰ ਨਾ ਬਣਾਂ ਤੇ ਬਣਾਂ ਕੀ ਮੈਂ ?
ਵਾਰ ਪਿਆਰ ਉਤੇ ਹੁੰਦਾ ਵੇਖ ਕੇ ਵੀ,
ਮੈਂ ਤਲਵਾਰ ਨਾ ਬਣਾਂ ਤੇ ਬਣਾਂ ਕੀ ਮੈਂ ?

ਸਦਾ ਲੁਟ ਦਾ ਪਿਆਰ ਬਚਾਉਣ ਲਈ ਮੈਂ,
ਆਪਣੀ ਜਾਨ ਉਤੇ ਘਾਲਾਂ ਘਾਲੀਆਂ ਨੇ।
ਕਾਲੀ ਰਾਤ ਸਵੇਰ ਬਨਾਉਣ ਲਈ ਮੈਂ,
ਜੋਤਾਂ ਅਖੀਆਂ ਵਿਚ ਕਈ ਬਾਲੀਆਂ ਨੇ।
ਚੋਗਾ ਪਾਉਣ ਲਈ ਮੂੰਹ ਵਿਚ ਬੱਚਿਆਂ ਦੇ
ਕਢੀਆਂ ਤਾਰਿਆਂ ਹੇਠ ਹੰਡਾਲੀਆਂ ਨੇ।

ਨਾਜ਼ ਪਾਲਦਾ, ਚਾਰਦਾ ਰਿਹਾ ਮੰਗੂ,
ਕਾਰਾਂ ਕੀਤੀਆਂ ਮੈਂ ਰਾਂਝੇ ਵਾਲੀਆਂ ਨੇ।

ਰਿਹਾ ਦਬਿਆ ਭੋਂ ਦੀ ਹਿਕ ਅੰਦਰ,
ਹੁਣ ਗੁਲਜ਼ਾਰ ਨਾ ਬਣਾਂ ਤੇ ਬਣਾਂ ਕੀ ਮੈਂ ?
ਨਵੀਂ ਪਹੁ ਮੈਥੋਂ ਤੋਹਫੇ ਮੰਗ ਰਹੀ ਏ,
ਮੈਂ ਹੁਣ ਹਾਰ ਨਾ ਬਣਾਂ ਤੇ ਬਣਾਂ ਕੀ ਮੈਂ ?

ਚਾਵ੍ਹੇ ਮੈਨੂੰ ਕੋਈ ਪਾਉਣਾ ਪਟਾਰ ਅੰਦਰ,
ਮਸਤ ਕਰ ਕੇ ਆਪਣੀ ਬੀਨ ਦੇ ਨਾਲ।
ਚਾਵ੍ਹੇ ਕੁਚਲਣੀ ਕੋਈ ਤਹਿਰੀਕ ਮੇਰੀ,
ਲਹੂ ਲਿਬੜੀ ਹੋਈ ਮਸ਼ੀਨ ਦੇ ਨਾਲ।
ਉਧੜੀ ਜਾ ਰਹੇ ਨੇ ਸਗੋਂ ਫੱਟ ਅੱਲ੍ਹੇ,
ਅਜ ਕਿਸੇ ਤਬੀਬ ਦੇ ਸੀਣ ਦੇ ਨਾਲ।
ਖੇਡ ਅੱਗ ਦੀ ਖੇਡਣਾ ਚਾਹੇ ਕੋਈ,
ਮੇਰੀ ਅਜ ਤਕਦੀਰ ਹੁਸੀਨ ਦੇ ਨਾਲ।

ਰੋਟੀ ਖੁਸਦੀ ਵੇਖ ਕੇ ਹਥ ਵਿਚੋਂ,
ਮੈਂ ਪਰਚਾਰ ਨਾ ਬਣਾਂ ਤੇ ਬਣਾਂ ਕੀ ਮੈਂ ?
ਮੰਜ਼ਲ ਵੇਖਦੀ ਪਈ ਏ ਰਾਹ ਮੇਰਾ,
ਮੈਂ ਰਫ਼ਤਾਰ ਨਾ ਬਣਾਂ ਤੇ ਬਣਾਂ ਕੀ ਮੈਂ।

ਸਿਰੀਂ ਚੁਕੀਆਂ ਸੁਟੀਆਂ ਜਾ ਰਹੀਆਂ ਨੇ,
ਪੰਡਾਂ ਭਾਰੀਆਂ ਕਿਸੇ ਦੇ ਨਾਜ਼ ਦੀਆਂ।
ਅਜ ਅਮਨ ਦੇ, ਦੇ ਪੈਗ਼ਾਮ ਰਹੀਆਂ,
ਗੱਤਾਂ ਢੋਲ 'ਚੋਂ ਦੂਰ ਦਰਾਜ਼ ਦੀਆਂ।
ਅਜ ਨਾਲ ਮਿਜ਼ਰਾਬ ਨੇ ਨਚ ਪਈਆਂ,
ਤਾਰਾਂ ਢਿਲੀਆਂ ਹੌਂਸਲੇ ਸਾਜ਼ ਦੀਆਂ।

ਅਜ ਨਾਹਰਿਆਂ ਵਿਚ ਨੇ ਬਦਲ ਗਈਆਂ,
ਖਿਰਨਾਂ ਮਿੱਠੀਆਂ ਕਿਸੇ ਅਵਾਜ਼ ਦੀਆਂ।
ਮੇਰੀ ਚੁਪ ਗੁਨਾਹ ਹੈ ਬਣੀ ਮੇਰਾ
ਹੁਣ ਵੰਗਾਰ ਨਾ ਬਣਾਂ ਤੇ ਬਣਾਂ ਕੀ ਮੈਂ ?
ਲਾਲੀ ਉਠਦੀ ਵੇਖ ਪਹਾੜ ਪਿਛੋਂ,
ਚਿਤਰਕਾਰ ਨਾਂ ਬਣਾਂ ਤੇ ਬਣਾਂ ਕੀ ਮੈਂ ?

ਆਦਮ ਖੋਰਾਂ ਦੀ ਨੱਕੀਂ ਨਕੇਲ ਪਾਕੇ,
ਨਵੇਂ ਯੁਗ ਦੀਆਂ ਵਾਗਾਂ ਫੜੀ ਜਾਨਾਂ।
ਪੈਰਾਂ ਹੇਠ ਲਿਤਾੜ ਕੇ ਖਿੰਗਰਾਂ ਨੂੰ,
ਪਰਬਤ ਨਾਲ ਅਸਾਨੀ ਦੇ ਚੜ੍ਹੀ ਜਾਨਾਂ।
ਹਿਕ ਤਾਣ ਕੇ ਸਾਹਮਣੇ ਰਾਈਫਲਾਂ ਦੇ,
ਜੰਗ ਥਾ ਥਾਂ ਅਮਨ ਦੀ ਲੜੀ ਜਾਨਾਂ।
ਮੌਤ ਵਿਚੋਂ ਵੀ ਜ਼ਿੰਦਗੀ ਨਜ਼ਰ ਆਵੇ,
ਤਾਹੀਂ ਫਾਤਿਆ ਮੌਤ ਦਾ ਪੜ੍ਹੀ ਜਾਨਾਂ।

ਡੋਲੀ ਅਮਨ ਦੀ ਵੇਖ ਤਿਆਰ ਹੋਈ,
ਮੈਂ ਕਹਾਰ ਨ ਬਣਾਂ ਤੇ ਬਣਾਂ ਕੀ ਮੈਂ ?
ਆਖਰ ਸ਼ਾਇਰ ਦਾ ਦਿਲ ਹੈ ਦਿਲ ਮੇਰਾ,
ਸਭ ਲਈ ਪਿਆਰ ਨਾ ਬਣਾਂ ਤੇ ਬਣਾਂ ਕੀ ਮੈਂ?



## ਸਾਮਰਾਜੀ ਨੂੰ

ਤੇਰੇ ਜ਼ੁਲਮ ਦੀ ਇੰਤਹਾ ਲੈ ਕੇ ਆਇਆਂ।
ਅਨੇਕਾਂ ਦਿਲਾਂ ਦੀ, ਸਦਾ ਲੈ ਕੇ ਆਇਆਂ;
ਸਿਤਾਰੇ ਮਿਰੇ ਤੇ, ਸਿਤਾਰੇ ਨੇ ਰੋਏ।
ਹਾਲਤ ਮੇਰੀ ਤੇ, ਨਜ਼ਾਰੇ ਨੇ ਰੋਏ।
ਮੈਂ ਝੁਗੀਆਂ 'ਚ ਵਸਦਾ ਖ਼ੁਦਾ ਲੈ ਕੇ ਆਇਆਂ।
ਤੇਰੇ ਜ਼ੁਲਮ ਦੀ ਇੰਤਹਾ ਲੈ ਕੇ ਆਇਆਂ।
ਇਹ ਕਿਰਸਾਨ ਸਾਰੇ, ਇਹ ਮਜ਼ਦੂਰ ਸਾਰੇ।
ਕਿਆਮਤ ਬਣੇ ਨੇ, ਇਹ ਮਜ਼ਬੂਰ ਸਾਰੇ।
ਮੈਂ ਬੇ-ਵਸ ਇਹਨਾਂ ਦੀ ਵਫ਼ਾ ਲੈ ਕੇ ਆਇਆਂ।
ਤੇਰੇ ਜ਼ੁਲਮ ਦੀ ਇੰਤਹਾ ਲੈ ਕੇ ਆਇਆਂ।
ਜੋ ਕਰ ਕਰ ਕੇ ਕਿਰਤਾਂ ਵੀ ਭੁਖੇ ਰਹੇ ਨੇ।
ਬੜੇ ਵਾਰ ਸਿਰ ਤੇ ਇਹਨਾਂ ਨੇ ਸਹੇ ਨੇ।
ਮੈਂ ਰਿਸਦੇ ਜ਼ਖਮ ਦੀ, ਦਵਾ ਲੈ ਕੇ ਆਇਆਂ।
ਤੇਰੇ ਜ਼ੁਲਮ ਦੀ, ਇੰਤਹਾ ਲੈ ਕੇ ਆਇਆਂ।
ਤੂੰ ਜੀਵਨ ਦਾ ਦੋਖੀ, ਪਿਆਰਾਂ ਦਾ ਕਾਤਲ।
ਤੂੰ ਗੀਤਾਂ ਦਾ ਦੁਸ਼ਮਣ ਸਿਤਾਰਾਂ ਦਾ ਕਾਤਲ।

ਤੇਰੇ ਹਰ ਮਕਰ ਦੀ, ਸਜ਼ਾ ਲੈ ਕੇ ਆਇਆਂ।
ਤੇਰੇ ਜ਼ੁਲਮ ਦੀ, ਇੰਤਹਾ ਲੈ ਕੇ ਆਇਆਂ।
ਤੇਰੇ ਠਾਠ ਸ਼ਾਹੀ ਵੀ ਪੈਰਾਂ 'ਚ ਰੁਲਣੇ।
ਤੇਰੇ ਭੇਤ ਕਾਲੇ, ਸ਼ਰੇ-ਆਮ ਖੁਲ੍ਹਣੇ।
ਮੈਂ ਤਾਰੀਖ ਆਪਣੀ, ਗਵਾਹ ਲੈ ਕੇ ਆਇਆਂ।
ਤੇਰੇ ਜ਼ੁਲਮ ਦੀ ਇੰਤਹਾ ਲੈ ਕੇ ਆਇਆਂ।
ਰਤਾ ਵੇਖ ਚੜ੍ਹਦੇ, ਸਵੇਰੇ ਦੀ ਲਾਲੀ।
ਮਹਿਲਾਂ ਦੀ ਝੁਗੀਆਂ ਨੇ, ਖੋਹ ਲਈ ਦੀਵਾਲੀ।
ਭਟਕੇ ਮੁਸਾਫਰ ਲਈ, ਰਾਹ ਲੈ ਕੇ ਆਇਆਂ।
ਤੇਰੇ ਜ਼ੁਲਮ ਦੀ ਇੰਤਹਾ ਲੈ ਕੇ ਆਇਆਂ।



# ਏਕਾ

ਏਕਾ ਬੜਾ ਬਲਵਾਨ, ਜੋ ਕਰਨਾ ਪੈਣਾ ਏਂ।
ਬਦਲ ਗਿਆ ਇਨਸਾਨ—
ਬਦਲ ਕੇ ਦੁਨੀਆ ਦਾ, ਢਾਂਚਾ ਜਿਸ ਰਹਿਣਾ ਏਂ।
ਕੌਣ ਅਸਾਡੇ ਵਿਚ ਹੈ ਜੋ, ਹੁਣ ਬਣ ਸਕਦਾ ਮਨਸੂਰ ਨਹੀਂ ?
ਕੌਣ ਅਜਿਹਾ ਦਿਲ ਹੈ ਜੋ, ਹੁਣ ਬਣ ਸਕਦਾ ਕੋਹਤੂਰ ਨਹੀਂ ?
ਜ਼ਿੰਦਗੀ ਨੇ ਹੁਣ ਮੌਤ ਤੋਂ ਬਦਲਾ, ਗਿਣ ਮਿਣ ਕੇ ਅਜ ਲੈਣਾ ਏਂ—
ਏਕਾ ਬੜਾ ... ... ... ... ...
ਸ਼ੀਸ਼ਿਆਂ ਵਰਗੇ ਦਿਲ ਅਸਾਡੇ, ਪਾਪਾਂ ਦਾ ਕੋਈ ਦਾਗ਼ ਨਹੀਂ।
ਆ ਬੈਠੀ ਫਰਿਆਦ ਬੁਲ੍ਹਾਂ ਤੇ, ਜੋ ਖੁਸ਼ੀਆਂ ਦਾ ਰਾਗ ਨਹੀਂ।
ਅਥਰੂ ਬਣ ਬਣ ਖ਼ੂਨ ਅਸਾਡਾ, ਹੁਣ ਨਾ ਭੁੰਞੇ ਪੈਣਾ ਏਂ—
ਏਕਾ ਬੜਾ ... ... ... ... ...
ਮਿਲਦੇ ਜਾਵਣ ਨਾਲ ਅਸਾਡੇ, ਜੋ ਜੋ ਹਨ ਬਦਹਾਲ ਹੋਏ।
ਥਰ ਥਰ ਕੰਬਣ ਵਾਲੇ ਸੀ ਜੋ ਉਹ ਮਾਰੂ ਭੂੰਚਾਲ ਹੋਏ।
ਗ਼ਲਤ ਰਾਹਾਂ ਤੇ ਤੁਰਿਆਂ ਨੂੰ ਵੀ, ਪੈ ਗਿਆ ਇਹੋ ਕਹਿਣਾ ਏਂ—
ਏਕਾ ... ... ... ...
ਇਕ ਹੋ ਗਏ, ਜੇ ਕਰ ਸਾਰੇ, ਫਿਰ ਉਹ ਵੀ ਦਿਨ ਦੂਰ ਨਹੀਂ।
ਜਦ ਆਖਾਂਗੇ ਠੋਕ ਵਜਾ ਕੇ, ਇਹ ਲਿਖਿਆ ਮਨਜ਼ੂਰ ਨਹੀਂ।
ਰੋਅਬ ਕਿਸੇ ਤੇ ਪਾਉਣਾ ਨਹੀਂ ਤੇ, ਨਾ ਕਿਸੇ ਦਾ ਸਹਿਣਾ ਏ:—
ਏਕਾ ਬੜਾ ... ... ... ... ...



# ਪੰਜਾਬ ਦੀ ਜ਼ਬਾਨੀ

ਉਦੋਂ ਤੀਕ ਨਹੀਂ ਰਾਤ ਨੂੰ ਨੀਂਦ ਆਉਂਦੀ,
ਜਦੋਂ ਤੀਕ ਬੁਝਾਰਤਾਂ ਪਾ ਨਾ ਲਾਂ।
ਆਉਂਦੀ ਚੁੱਪ ਨਹੀਂ ਮੇਰਿਆਂ ਹਾਸਿਆਂ ਨੂੰ,
ਜਦ ਤਕ ਵਖੀਆਂ ਮੈਂ ਹਫ਼ਾ ਨਾ ਲਾਂ।
ਮੈਨੂੰ ਆਉਂਦਾ ਇਤਬਾਰ ਨਹੀਂ ਝਾਂਜਰਾਂ ਤੇ,
ਜਦ ਤਕ ਵੰਝਲੀ ਨਾਲ ਨਚਾ ਨਾ ਲਾਂ।
ਉਦੋਂ ਤੀਕ ਨਹੀਂ ਹਾਜ਼ਮਾ ਠੀਕ ਹੁੰਦਾ,
ਜਦ ਤਕ ਭਾਬੀਆਂ ਤੋਂ ਗਾਲ੍ਹਾਂ ਖਾ ਨਾ ਲਾਂ।
ਵੇਖ ਸਾਵੀਆਂ ਸੋਹਣੀਆਂ ਪੈਲੀਆਂ ਨੂੰ,
ਪੀਲੇ ਚਿਹਰਿਆਂ ਤੇ ਲਾਲੀ ਦਗਦੀ ਏ।
ਸੌਂਹਾਂ ਸੂਫੀਆਂ ਦੀਆਂ ਵੀ ਟੁਟਦੀਆਂ ਨੇ,
ਪੈਂਦੀ ਸਾਂਝ ਜਦੋਂ ਪਾਣੀ ਅੱਗ ਦੀ ਏ।

ਮੇਰਾ ਇਸ਼ਕ ਤੁਰਿਆ ਸੱਚੇ ਅਮਲ ਉਤੋਂ,
ਖੁਲ੍ਹ ਦਿਲੀ ਨੇ ਸਾਂਝ ਵਧਾ ਦਿਤੀ।
ਬਾਂਗਾਂ ਕੁਕੜਾਂ ਦਿਤੀਆਂ ਢਾਰਿਆਂ ਤੋਂ,
ਫੇਰੀ ਜਦੋਂ ਪਰਭਾਤ ਨੇ ਪਾ ਦਿਤੀ।
ਖੂਹ ਦੇ ਕੁੱਤਿਆਂ ਹਵਾ 'ਚ ਛੋਹੇ ਟੱਪੇ,
ਹੇਕ ਹੀਰ ਦੀ ਹਾਲੀਆਂ ਲਾ ਦਿਤੀ।
ਕੋਲੋਂ ਉਠ ਕੇ ਸਾਉਣ ਦੇ ਬੱਦਲਾਂ ਨੇ,
ਜੂਹਾਂ ਮੋਰੀਆਂ ਦੀ ਤੇਹ ਲਾਹ ਦਿਤੀ।
ਮੈਨੂੰ ਸਿਰ ਸਿਰਵਾਰਨੇ ਹੋਣ ਲਖਾਂ,
ਪੈਰ ਭੰਗੜੇ ਵਿਚ ਜਾਂ ਚੁੱਕਦਾ ਹਾਂ।

ਹੁਸਨ ਵਾਂਗ ਚਕੋਰ ਦੇ ਪਿਆ ਲੱਭੇ,
ਜਦੋਂ ਵਣਾਂ ਦੇ ਵਿਚ ਮੈਂ ਲੁੱਕਦਾ ਹਾਂ।

ਮੇਰੇ ਰੂਪ ਤੇ ਲਾਲੀਆਂ ਚਾੜ੍ਹਦੀ ਏ,
ਲਾਲੀ ਲਾਲੀਆਂ ਭਰੀ ਪਰਭਾਤ ਵਾਲੀ।
ਮੇਰੇ ਹਾਸਿਆਂ ਵਿਚ ਸਮਾ ਰਹੀ ਏ,
ਖੁਸ਼ੀ ਹਾਸਿਆਂ ਭਰੀ ਕਾਇਨਾਤ ਵਾਲੀ।
ਸ਼ਰਮ ਬਣ ਕੇ 'ਅਖਾਂ' 'ਚ ਘੁਲ ਰਹੀ ਏ,
ਸ਼ਰਮ ਹੋ ਕੱਠੀ ਆਦਮਜ਼ਾਤ ਵਾਲੀ।
ਵਸਦੀ ਜਾ ਰਹੀ ਏ ਦਿਲ ਵਿਚ ਹਿਤ ਬਣ ਕੇ,
ਹਾਲਤ ਬਦਲਦੇ ਹੋਏ ਹਾਲਾਤ ਵਾਲੀ।
ਬੈਂਕਾਂ, ਮਿਲਾਂ, ਅਟਾਰੀਆਂ, ਝੁਗੀਆਂ ਵਿਚ,
ਦੀਵੇ ਮੇਰੇ ਜਗਾਇਆਂ ਹੀ ਜਗਦੇ ਨੇ।
ਆਡਾਂ, ਨਦੀਆਂ, ਨਾਲਿਆਂ, ਸਾਗਰਾਂ ਵਿਚ,
ਵਹਿਣ ਮੇਰੇ ਹੀ ਜ਼ੋਰ ਦੇ ਵਗਦੇ ਨੇ।

ਕਰਾਮਾਤ ਨੇ ਉਂਗਲਾਂ ਮੇਰੀਆਂ ਇਹ,
ਮਕਰ ਮੈਂ ਨਹੀਂ ਜਾਣਦਾ ਟੂਣਿਆਂ ਦਾ।
ਮੁੱਠੀ ਅੰਨ ਦੀ ਵਾਰ ਕੇ ਬੰਜਰਾਂ ਤੋਂ,
ਮੂੰਹ ਤੂਸਦਾ ਹਾਂ ਮੱਟਾਂ ਊਣਿਆਂ ਦਾ।
ਮੇਰੀ ਸਾਦਗੀ ਵੇਖ ਕੇ ਸ਼ਾਹ ਹੋਰੀਂ,
ਲਾਹ ਕਢਦੇ ਨੇ ਡਿਓਢੇ ਦੂਣਿਆਂ ਦਾ।
ਤਾਨਾਂ ਵਾਲਿਆਂ ਦੇ ਮੂੰਹ ਵਿਚ ਭਰੇ ਪਾਣੀ,
ਮਾਹੀਆ ਸੁਣ ਕੇ ਮੇਰੇ ਚਮੂਣਿਆਂ ਦਾ।
'ਹਾਸ਼ਮ', 'ਬੁਲ੍ਹੇ' ਤੇ 'ਵਾਰਸ' ਨੇ ਫੜ ਕਾਨੀ,
ਮੈਨੂੰ ਪਿਆਰ ਲਈ ਪੂਰਨੇ ਪਾ ਦਿਤੇ।

ਰਹਿ ਕੇ ਭੋਰਿਆਂ 'ਚਿ ਕੇ ਮੇਰੇ ਪੂਰਨਾਂ ਨੇ,
ਪਰਦੇ ਪਏ ਹੋਏ ਪਾਪ ਤੋਂ ਲਾਹ ਦਿਤੇ।

ਵੇਖ ਮੇਰੀਆਂ ਅਜ ਤਰੱਕੀਆਂ ਨੂੰ,
ਮੈਨੂੰ ਮੇਲਣਾ ਨਾਲ ਸੰਸਾਰ ਚਾਹੇ।
ਮੈਨੂੰ ਵਿਚ ਆਕਾਸ਼ ਦੇ ਵੇਖ ਉਡਦਾ,
ਹਰ ਇਕ ਨਾਲ ਉਡਣਾ ਹੋਣਹਾਰ ਚਾਹੇ।
ਮੈਂ ਤੇ ਸਾਇੰਸ ਵਲ ਨੂੰ ਵਧਦਾ ਜਾ ਰਿਹਾ ਹਾਂ,
ਦਸਣਾ ਆਪਣਾ ਚੰਦ ਅਕਾਰ ਚਾਹੇ।
ਕਲੀਆਂ ਚੁਣ ਕੇ ਮੇਰੇ ਬਗੀਚਿਆਂ 'ਚੋਂ,
ਚੁੰਨੀ ਮੜ੍ਹਨੀ ਕੋਈ ਮੁਟਿਆਰ ਚਾਹੇ।
ਮੈਂ ਹੁਣ ਆਪਣੀ ਏਸ ਬਹਾਰ ਤਾਈਂ,
ਸਾੜਨ ਦਿਆਂਗਾ ਨਾ ਚੰਗਿਆੜਿਆਂ ਨੂੰ।
ਖਾਜਾ ਤੋਪ ਦਾ ਬਨਣ ਨਾ ਦਿਆਂਗਾ ਮੈਂ,
ਲਾਵੀਂ ਬੈਠਿਆਂ ਦੇਸ਼ ਦੇ ਲਾੜਿਆਂ ਨੂੰ।



# ਨਗ਼ਮਾ

ਐ ਮੇਰੇ ਹਮਵਤਨੀਓ ! ਗੀਤ ਗਾਓ ਪਿਆਰ ਦੇ,
ਆ ਰਹੀ ਬਹਾਰ ਦੇ।
ਜ਼ਿੰਦਗੀ ਜਨਮ ਲੈ ਰਹੀ, ਮੌਤ ਦੇ ਹੈ ਗਰਭ ਚੋਂ,
ਵਾਰ ਸਹਿ ਤਲਵਾਰ ਦੇ।
ਕੌਣ ਇਹ ਰਣਬੀਰ ਹੈ, ਧਨਸ਼ ਤੇ ਹੀ ਟੁਟ ਗਿਆ,
ਕਿਸ ਦਾ ਹਾਏ ਤੀਰ ਹੈ ?
ਕਿਸ ਦੀ ਹਾਏ ਲਾਸ਼ ਤੇ, ਪਏ ਨੇ ਪਾਣੀ ਵਾਰਦੇ,
ਹੰਝੂ ਕਿਸੇ ਦੁਖਿਆਰ ਦੇ ?
ਪਛੜਿਆ ਲਾਚਾਰ ਹੈ, ਵੇਖ ਲੌ ਅਜ ਬਣ ਗਿਆ,
ਕਾਫਲਾ ਸਾਲਾਰ ਹੈ।
ਸੀਨਿਆਂ ਵਿਚ ਮਿਲਣ ਦੀ, ਤੜਪ ਲੈ ਕੇ ਤੁਰ ਪਏ,
ਕਦਮ ਨੇ ਇਕ ਸਾਰ ਦੇ।
ਅਮਨ ਫੌਜਾਂ ਜੁਟ ਪਈਆਂ, ਬਿਜਲੀਆਂ ਦੀ ਸਾਖ ਚੋਂ,
ਕੂੰਪਲਾਂ ਨੇ ਫੁਟ ਪਈਆਂ।
ਜ਼ਿੰਦਗੀ ਦਾ ਜਾਮ ਅਜ, ਦੇ ਰਿਹਾ ਇਨਸਾਨ ਹੈ,
ਦੌਰ ਨਹੀਂ ਇਨਕਾਰ ਦੇ।
ਵਕਤ ਦਾ ਕਾਨੂੰਨ ਹੈ, ਕਲਮ ਦੇ ਅਜ ਸਾਹਮਣੇ,
ਲੋੜ ਦਾ ਮਜ਼ਮੂਨ ਹੈ।

ਸਾਂਝ ਨਵੀਂ ਪਾ ਰਹੇ, ਵਲਗਣਾਂ ਨੂੰ ਤੋੜ ਕੇ,
ਲੋਕ ਨੇ ਸੰਸਾਰ ਦੇ।
ਰੋਕ ਨਾ ਸਕਣਾ ਕਿਸੇ, ਇਹ ਚੜ੍ਹਤ ਤ ਲਲਕਾਰ ਨੂੰ,
ਟੋਕ ਨਾ ਸਕਣਾ ਕਿਸੇ।
ਅਜ ਪੈਗਾਮ ਦੇ ਰਹੀ, ਕਿਰਨ ਹੈ ਪਰਭਾਤ ਦੀ,
ਜੁੜ ਰਹੇ ਪਰਵਾਰ ਦੇ।
ਤੁਰ ਪਿਆ ਕਿਰਸਾਨ ਹੈ, ਤੁਰ ਪਿਆ ਮਜ਼ਦੂਰ ਹੈ,
ਤੁਰ ਪਿਆ ਵਿਦਵਾਨ ਹੈ।
ਕਿਸ ਤਾਈਂ ਇਨਕਾਰ ਹੈ, ਗੀਤ ਸੁਣਨ ਗਾਉਣ ਤੋਂ,
ਵਕਤ ਦੀ ਪੁਕਾਰ ਦੇ।
ਆਸਰੇ ਡੰਗੋਰੀਆਂ, ਰਖੜੀਆਂ ਭੈਣਾਂ ਦੀਆਂ,
ਮਮਤਾ ਕੋਲੋਂ ਲੋਰੀਆਂ।
ਕੌਣ ਆ ਕੇ ਖੋਹ ਲਊ, ਗਭਰੂਆਂ ਦੇ ਭੰਗੜੇ,
ਚਾਅ ਨਵੇਂ ਮੁਟਿਆਰ ਦੇ?
ਦਿਲ ਕੁਈ ਦਿਲਗੀਰ ਨਹੀਂ, ਨੱਚ ਰਹੀ ਹੈ ਜ਼ਿੰਦਗੀ,
ਤੇ ਸ਼ਰ੍ਹਾ ਜ਼ੰਜੀਰ ਨਹੀਂ।
ਬਾਗ਼ ਬਾਗ਼ ਦਿਲ ਹੋਏ, ਦਿਲਾਂ ਚੋਂ 'ਅਮਰ' ਪ੍ਰੀਤ ਦੀ,
ਮਹਿਕ ਨੇ ਖਿਲਾਰ ਦੇ।



# ਮੇਰੇ ਗੀਤ

ਗੀਤਕਾਰ ਹਾਂ ! ਮੈਂ, ਜ਼ਿੰਦਗੀ ਦੇ ਗੀਤ ਲਿਖਦਾ ਹਾਂ।
ਕਿਸੇ ਦੀ ਹਾਰ ਲਿਖਦਾ ਹਾਂ, ਕਿਸੇ ਦੀ ਜੀਤ ਲਿਖਦਾ ਹਾਂ।
ਮੇਰੇ ਗੀਤਾਂ 'ਚ ਹਰ ਇਨਸਾਨ ਦੇ ਲਈ ਪ੍ਰੀਤ ਹੁੰਦੀ ਏ।
ਮਿਲਾਪੀ ਨਿੱਘ ਹੁੰਦਾ ਏ, ਆਸ ਦੀ ਸੀਤ ਹੁੰਦੀ ਏ।
ਸਚਾਈ ਤੋਂ ਬਿਨਾਂ ਮੈਂ, ਬਦਲਾਂ ਦੇ ਗੀਤ ਨਹੀਂ ਗਾਏ।
ਸ਼ਰੇ ਬਾਜ਼ਾਰ ਆ ਕੇ ਮੈਂ, ਵਿਕਾਊ ਕਦੇ ਨਹੀਂ ਲਾਏ।
ਮੇਰੇ ਨੇ ਗੀਤ ਓਹਨਾਂ ਵਾਸਤੇ, ਜੋ ਪਿਆਰ ਚਾਹੁੰਦੇ ਨੇ।
ਤੇ ਜਿਹੜੇ ਜ਼ਿੰਦਗੀ ਨੂੰ, ਵੇਖਣਾ ਗੁਲਜ਼ਾਰ ਚਾਹੁੰਦੇ ਨੇ।
ਮਿਰੇ ਗੀਤ ਕਾਲੀਆਂ ਰਾਤਾਂ ਵਿਚ, ਅੰਗਿਆਰ ਬਣਦੇ ਨੇ।
ਕਦੇ ਇਹ ਢਾਲ ਬਣਦੇ ਨੇ, ਕਦੇ ਤਲਵਾਰ ਬਣਦੇ ਨੇ।
ਲਾਉਂਦਾ ਮਹਿਫਲਾਂ ਵਿਚ, ਰੰਗ ਦਿਸਦਾ ਰੰਗ ਏਨ੍ਹਾਂ ਦਾ।
ਲਾਉਂਦਾ ਮੌਤ ਨੂੰ ਕਾਂਬਾ, ਲੜਨ ਦਾ ਢੰਗ ਏਨ੍ਹਾਂ ਦਾ।
ਸੁਣ ਕੇ ਤਾਨ ਇਹਨਾਂ ਦੀ, ਪਵੇ ਤਲਵਾਰ ਨੂੰ ਝੁਕਣਾ।
ਜਦੋਂ ਘੁਮਕਾਰ ਬਣਦੇ ਨੇ, ਪਵੇ ਤੂਫਾਨ ਨੂੰ ਰੁਕਣਾ।
ੇਰੇ ਇਹ ਗੀਤ ਕਦੇ, ਕਿਸੇ ਤੋਂ ਕੁਈ ਦਾਨ ਨਹੀਂ ਮੰਗਦੇ।
ਵਾਰਸ ਕਰਾਮਾਤਾਂ ਦੇ, ਬਣੌਟੀ ਸ਼ਾਨ ਨਹੀਂ ਮੰਗਦੇ।
ਮੇਰੇ ਇਹ ਗੀਤ ਕੁਚਲੇ ਹੋਇਆਂ ਦਾ, ਪਰਚਾਰ ਕਰਦੇ ਨੇ।
ਅਜੇ ਅਣਜਾਣ ਨੇ ਫਿਰ ਵੀ ਸਹੀ ਇਕਰਾਰ ਕਰਦੇ ਨੇ
ਜਾਦੂ ਸ਼ੁਹਰਤਾਂ ਦਾ ਕੋਈ, ਇਨ੍ਹਾਂ ਤੇ ਚਲ ਨਹੀਂ ਸਕਦਾ।
ਲਸ਼ਕਰ ਸਰ-ਫਰੋਸ਼ਾਂ ਦਾ, ਕੋਈ ਵੀ ਠਲ੍ਹ ਨਹੀਂ ਸਕਦਾ।

ਇਹ ਸੁਪਨੇ ਵੇਖਦੇ ਰਹਿੰਦੇ, ਸਦਾ ਹੀ ਨਵੇਂ ਮੀਤਾਂ ਦੇ।
ਤਦੱਨਮ ਰਹੇ ਨੇ ਦੇਂਦੇ, ਲਿਖਣ ਲਈ ਗੀਤ ਪ੍ਰੀਤਾਂ ਦੇ।
ਚਰਚੇ ਲੈ ਕੇ ਅੱਪੜੇ ਨੇ, ਇਹ ਸੰਸਾਰ ਸਾਰੇ ਤੇ।
ਇਹਨਾਂ ਜ਼ਿੰਦਗੀ ਨੂੰ ਹੈ, ਨਚਾਇਆ ਨਾਚ ਪਾਰੇ ਤੇ।
ਫੁਲਾਂ ਦੀ ਮੁਸਕਰਾਹਟ ਨੂੰ,ਇਹ ਕੰਡਿਆਂ ਤੋਂ ਬਚਾਉਂਦੇ ਨੇ।
ਇਹ ਦੀਵੇ ਝਖੜਾਂ ਵਿਚ,ਪਿਆਰ ਆਪਣੇ ਦੇ ਜਗਾਉਂਦੇ ਨੇ।
ਸੁਰ ਹੈ ਧੜਕਨਾਂ ਚੋਂ, ਹੋ ਗਈ ਬਲਵਾਨ ਇਹਨਾਂ ਦੀ।
ਪਰੋਂਦੀ ਹਾਸਿਆਂ ਨੂੰ, ਤਾਰ ਦੇ ਵਿਚ ਤਾਨ ਇਹਨਾਂ ਦੀ।
ਇਹ ਮੇਰੇ ਗੀਤ ਸੱਚੇ ਨੇ, ਨਹੀਂ ਝੁਠਲਾਏ ਜਾ ਸਕਦੇ।
ਜ਼ਿੰਦਗੀ ਜੀਊਣ ਲਈ ਮੰਗਦੇ,ਨਹੀਂ ਪਰਚਾਏ ਜਾ ਸਕਦੇ।
ਮੈਂ ਨਹੀਂ ਸੁਣ ਸਕਦਾ ਰਾਗਣੀ ਤੇ, ਸਾਜ਼ ਦਾ ਰੋਣਾ।
ਹਰ ਇਕ ਮਿਹਨਤੀ ਦੀ, ਅੱਖ 'ਚੋਂ ਸਵਰਾਜ ਦਾ ਰੋਣਾ।
ਮੇਰੇ ਇਹ ਗੀਤ ਲੋਕੋ ਤੁਸਾਂ ਦੀ ਲਲਕਾਰ ਬਣ ਗਏ ਨੇ।
ਤੁਹਾਡੀ ਆਤਮਾ ਦੇ ਨਾਲ ਹੀ, ਬਲ਼ਕਾਰ ਬਣ ਗਏ ਨੇ।

ਮੇਰੇ ਇਹ ਗੀਤ ਜੇ ਰੋਏ, ਨਵੇਂ ਇਨਸਾਨ ਨੇ ਰੋਣੈ।
ਆਉਂਦੀ ਰੁਤ ਨੇ ਰੋਣੈ, ਅਤੇ ਸੁੰਨਸਾਨ ਨੇ ਰੋਣੈ।
ਆਪਣੇ ਗੀਤ ਕਿਧਰੇ, ਭੁੱਲ ਕੇ ਵੀ ਨਾ ਰੁਵਾ ਬਹਿਣੇ।
ਕਿਤੇ ਤੂਫਾਨ ਵਿਚ ਪਤਵਾਰ, ਨਾ ਹਥੋਂ ਗਵਾ ਬਹਿਣੇ।

ਜੇ ਕਰ ਗੀਤ ਇਹ ਸਹਿਮੇ, ਤੁਸਾਂ ਮੁੜ ਹੱਸ ਨਹੀਂ ਸਕਣਾ।
ਹੋਏ ਬਰਬਾਦ ਇਹ ਜੇ ਕਰ, ਤੁਸਾਂ ਮੁੜ ਵੱਸ ਨਹੀਂ ਸਕਣਾ।
ਤਰੱਕੀ ਕਿਸੇ ਭੈੜੇ ਵਕਤ ਦਾ, ਹੀ ਖ਼ਾਬ ਰਹਿ ਜਾਏਗੀ।
ਕਾਲੀ ਸਾਜ਼ਸ਼ਾਂ ਉਤੇ, ਪਈ ਨਕਾਬ ਰਹਿ ਜਾਏਗੀ।
ਮੂੰਹ ਤੇ ਆਈ ਨਹੀਂ ਫਿਰ,ਕਿਸੇਤੋਂ ਫਰਿਆਦ ਹੋ ਸਕਣੀ।
ਜੋ ਖੋਲੇ ਹੋ ਗਈ ਵਸੋਂ, ਨਹੀਂ ਆਬਾਦ ਹੋ ਸਕਣੀ।

ਮੈਂ ਲੱਖਾਂ ਸੱਧਰਾਂ ਦੇ ਨਾਲ, ਪਾਲੇ ਨਾਜ਼ ਇਹਨਾਂ ਦੇ।
ਮੈਂ ਕਿਦਾਂ ਵੇਖ ਸਕਣਾਂ, ਲੁਸਦੇ ਹੋਏ ਸਾਜ਼ ਇਹਨਾਂ ਦੇ।
ਇਹ ਇਨਸਾਨ ਨੂੰ ਇਨਸਾਨ ਦਾ, ਪੈਗ਼ਾਮ ਦੇ ਰਹੇ ਨੇ।
ਇਹ ਭਰ ਕੇ ਜ਼ਿੰਦਗੀ ਨੂੰ ਹਸਰਤਾਂ ਦਾ, ਜਾਮ ਦੇ ਰਹੇ ਨੇ।
ਹੁੰਦੀ ਹਰੇ ਖੇਤਾਂ ਦੀ, ਤਬਾਹੀ ਵੇਖ ਬੈਠੇ ਨੇ।
ਇਹ ਭਾਣੇ ਮੰਨ ਭੁਖਿਆਂ ਰਹਿ, ਇਲਾਹੀ ਵੇਖ ਬੈਠੇ ਨੇ।
ਇਹਨਾਂ ਦੇ ਸਬਰ ਨੂੰ ਜੇਕਰ, ਕਿਸੇ ਵੰਗਾਰਿਆ ਆ ਕੇ।
ਤੇ ਦਾਮਨ ਇਹਨਾਂ ਦਾ ਜੇ ਕਰ, ਕਿਸੇ ਲੰਗਾਰਿਆ ਆਕੇ।
ਲੈ ਕੇ ਆਸਰਾ ਇਹਨਾਂ, ਲਿਤਾੜੀ ਹੋਈ ਢਾਣੀ ਦਾ।
ਕਰਕੇ 'ਅਮਰ' ਦਸਨਾ ਏਂ, ਵਖੇਵਾਂ ਦੁਧ ਪਾਣੀ ਦਾ।



# ਕਿਸ ਦਾ ਹੱਕ ?

ਲੋਹੜੇ ਦੀ ਮੁਟਿਆਰ ਇਕ ਤਸਵੀਰ ਨੂਰਾਨੀ,
ਜਾਪੇ ਕਲੀ ਅਨਾਰ ਦੀ ਦੰਦ ਹਾਰ ਚੰਬੇਲੀ।
ਉਹਦਾ ਜੁੱਸਾ ਕੂਲਾ ਮਖਮਲੋਂ ਤੇ ਚੜ੍ਹੀ ਜਵਾਨੀ,
ਆਸ਼ਕ ਹੁੰਦੇ ਰਿਸ਼ੀ ਵੀ ਛਡ ਟੋਪੀ ਸੇਲ੍ਹੀ।
ਉਹਦੇ ਬੁਲ੍ਹੀਂ ਮਿਠਤ ਸ਼ਹਿਤ ਦੀ ਵਾਲਾਂ ਵਿਚ ਲੱਛੇ,
ਡਿਗਦੇ ਗੱਭਰੂ ਹੱਸ ਕੇ ਠੋਡੀ ਦੇ ਖੂਹ ਵਿਚ।
ਬੋਲ ਫੁਲਾਂ ਜਿਹੇ ਸੁਣ ਕੇ ਮੋਏ ਵੀ ਹੱਛੇ,
ਸੀਸ ਤਲੀ ਤੇ ਰਖ ਕੇ ਕਈ ਫਿਰਦੇ ਜੂਹ ਵਿਚ।
ਲਗੇ ਉਸ ਦੇ ਹੁਸਨ ਨੂੰ ਪਰ ਇਸ਼ਕ ਦੇ ਰੱਤੇ,
ਕੁਦਰਤ ਰਾਣੀ ਓਸ ਨੂੰ, ਘੜਿਆ ਚਿਤ ਲਾ ਕੇ।
ਚਾਲ ਸ਼ਰਾਬੀ ਬਣੀ ਸੀ ਮੁਸਕੜੀਆਂ ਭੱਤੇ,
ਹਰਨੋਟੇ ਨੈਣਾਂ ਨਰਗਸੀ ਫੁਲ ਰਖੇ ਫਾਹ ਕੇ।
ਤੀਊੜੀ ਕਿਆਮਤ ਜਾਪਦੀ ਅੱਥਰੂ ਵਿਧ ਮਾਤਾ,
ਮੱਥਾ ਡਲ੍ਹਕਾਂ ਮਾਰਦਾ ਚੁੰਨੀ ਨਾਲ ਖੇਲ੍ਹੇ।
ਸੀਨੇ ਧੜਕਣ ਉਭਰੀ ਲਾ ਦਏ ਮੁਆਤਾ,
ਬਣਦੇ ਲੈਲੀ ਮਗਰ ਸਨ ਕਈ ਮਜਨੂ ਲੇਲੇ।
ਉਹਨੇ ਹੋਕਾ ਦਿਤਾ ਡਿਗ ਰਹੀ ਝਲਾਰ ਦੇ ਉਤੋਂ,
ਆਵੇ ਮੇਰੇ ਰੂਪ ਦਾ ਕੋਈ ਹਕ ਚੁਕਾਵੇ।
ਮੈਂ ਸਦਕੇ ਹੋਸਾਂ ਜਾਨਬਾਜ਼ ਦਿਲਦਾਰ ਦੇ ਉਤੋਂ,
ਕਿਉਂ ? ਮਰਦੇ ਪਏ ਜਵਾਨ ਨੇ ਸਿਰਾਂ ਦੇ ਹਾਵੇ।
ਲੋੜ ਨਹੀਂ ਸੌਦੇ ਦਿਲਾਂ ਦੇ ਨਾ ਐਸ਼ ਬਹਾਨੇ।
ਲੋੜ ਨਹੀਂ ਭੌਰੇ ਕੰਵਲ ਦਾ ਰਸ ਚੂਸਨ ਵਾਲੇ।

ਕਰਨੀ ਵਟੀ ਜਾਏਗੀ ਇਸ ਪ੍ਰੀਤ ਦੁਕਾਨੇ,
ਆਪਣੇ ਤੋਂ ਨਾ ਵੇਖਣੇ ਮੈਂ ਚਲਦੇ ਭਾਲੇ।

ਸੁਣ ਕੇ ਇਸ ਫੁਰਮਾਨ ਨੂੰ ਸਭ ਝੜ ਗਏ ਕੱਚੇ।
ਹੌਕੇ ਧੜਕਣ ਮੁਕ ਗਏ, ਟੁਟ ਗਈ ਜਵਾਨੀ।
ਨਿਕਲੇ ਦੋ ਬਦਹਾਲ ਜਿਹੇ ਜੋ ਦਿਲ ਦੇ ਸੱਚੇ,
ਇਕ ਸ਼ਾਇਰ ਇਕ ਮਜ਼ਦੂਰ ਸੀ ਤਕ ਹੋਈ ਹੈਰਾਨੀ।
ਬੋਲਿਆ ਸ਼ਾਇਰ ਗਭਰੂ ਰੰਗ ਆਪਣੇ ਰੱਤਾ,
ਮੈਂ ਧੁੰਮਾਂ ਪਾ ਦਊਂ ਤੇਰੀਆਂ ਸਭ ਜਗ ਦੇ ਉੱਤੇ।
ਫੁਲ ਪਤੀਆਂ ਦਾ ਪਾ ਦਊਂ ਗਲ ਲੀੜਾ ਲੱਤਾ,
ਅਰਸ਼ੀ ਪੀਂਘ ਝੁਟਾ ਦਊਂ ਤੇਰੇ ਜਜ਼ਬੇ ਸੁੱਤੇ।
ਪੰਛੀ ਪੈਲਾਂ ਪੌਣਗੇ ਤੇਰੇ ਵਿਹੜੇ ਅੰਦਰ,
ਜ਼ੁਲਫਾਂ ਦੀ ਛਾਂ ਹੇਠ ਤਿਤਲੀਆਂ ਜੁਗਨੂੰ ਚਮਕਣ।
ਸੀਨੇ ਵਿਚ ਬਣਾ ਲਊਂ ਤੇਰੇ ਪਿਆਰ ਦਾ ਮੰਦਰ,
ਚੰਦ ਤੇ ਸੂਰਜ ਅਖੀਆਂ ਵਿਚ ਹਰਦਮ ਦਮਕਣ।
ਪਤਝੜ ਤੇਰੇ ਬਾਗ਼ ਤੇ ਨ ਫੇਰਾ ਪਾਉਣਾ,
ਬਾਰਾਂਮਾਹ ਹੀ ਕਰ ਦਿਆਂ ਤੇਰੀ ਰੁਤ ਬਸੰਤੀ।
ਪੈਰੀਂ ਤੇਰੇ ਪਾ ਦਿਆਂ ਗੁਲਜ਼ਾਰੀ ਪੌਣਾਂ,
ਜਗ ਰਹਿੰਦੇ ਤਕ ਕਹਿਣਗੇ ਤੈਨੂੰ ਦਮਯੰਤੀ।
ਬਦਲਾਂ ਦੀਆਂ ਅਟਾਰੀਆਂ ਵਿਚ ਲਾ ਦਊਂ ਬਾਰੀ,
ਜਿਗਰ ਫੁਲਾਂ ਦੇ ਖਾਣ ਨੂੰ, ਲਹਿਰਾਂ ਤੇ ਪਾ ਦਾਂ।
ਰਿਸ਼ਮਾਂ ਤੇਰੇ ਸੌਣ ਨੂੰ ਬਿਜਲੀ ਦੀ ਸਵਾਰੀ,
ਤੇਰੇ ਤੋਂ ਮੈਂ ਸੋਹਣੀਏ ਰਬ ਨੂੰ ਲਲਚਾਂਦਾ।

ਐਸੀ ਕਲਮ ਨਾਲ ਮੈਂ ਜੰਨਤ ਉਪਜਾਵਾਂ,
ਸਵਰਗੀ ਹੂਰਾਂ ਮੰਨ ਲੈਣ ਸਰਦਾਰੀ ਤੇਰੀ।

ਤਾਰੇ ਅਰਸ਼ੋਂ ਤੋੜ ਕੇ ਚੁੰਨੀ ਨੂੰ ਲਾਵਾਂ,
ਮੈਂ ਸ਼ਾਇਰ ਨੂੰ ਹਕ ਹੈ ਦਿਲਦਾਰੀ ਤੇਰੀ।

ਅਗਾਂਹ ਹੋਇਆ ਮਜ਼ਦੂਰ ਫਿਰ ਹਡੀਆਂ ਦਾ ਬੁਚਕਾ,
ਬੋਲਿਆ ਮੈਂ ਨਿਤ ਕਰਾਂਗਾ ਤੁਧ ਲਈ ਮਜ਼ਦੂਰੀ।
ਵਾਹਣੀ ਅੰਨ ਉਗਾਏਗਾ ਮੇਰੇ ਹਲ ਦਾ ਹੁਚਕਾ,
ਮਖਣ,ਦੁਧ,ਮਲਾਈ ਲਈ ਇਕ ਪਾਲ ਦਊਂ ਬੂਰੀ।
ਮਿਰੇ ਖੇਤ ਕਮਾਈਆਂ ਹੋਣੀਆਂ ਮਿਰੇ ਤੂਤੀਂ ਰੇਸ਼ਮ,
ਮਿਰੇ ਕੋਹਲੂ ਪੀੜਨ ਤੇਲ ਤੇ ਅਤਰਾਂ ਦੇ ਕੁੱਪੇ।
ਉਂਗਲਾਂ ਕਰਾਮਾਤ ਨੇ ਨਹੀਂ ਬੋਲ ਵਿਸ਼ੇਸ਼ਨ,
ਤੂੰ ਵੇਖੀਂ ਕ੍ਰਿਸ਼ਮੇ ਕਹੀ ਦੇ ਛਾਵੇਂ ਤੇ ਧੁੱਪੇ।
ਖੂਹ ਦੇ ਬੌਲਦ ਲੌਣਗੇ ਫੁੱਲਾਂ ਨੂੰ ਪਾਣੀ,
ਬੱਦਲ ਬਿਜਲੀ ਧੋਣਗੇ ਫੁਲ ਜੋ ਤੈਂ ਭਾਵੇ।
ਮੈਂ ਹਥੀਂ ਮਹਿਲ ਬਣਾ ਦਊਂ ਵਿਚ ਮੌਜਾਂ ਮਾਣੀ,
ਤਾਲ ਲਵਾਉਣ ਵਾਸਤੇ ਤਾਅ ਦਿਆਂਗਾ ਆਵੇ।
ਮੈਂ ਪੁਟ ਕੇ ਜੜ੍ਹ ਪਹਾੜ ਦੀ ਸਭ ਧਾਤਾਂ ਕਢਾਂ,
ਚਾੜ੍ਹ ਮਸ਼ੀਨੀ ਰਖ ਦਿਆਂ ਤੇਰੇ ਲਈ ਬਰਤਨ।
ਪਲੰਘ, ਕੌਂਚ, ਸ਼ਿੰਗਾਰ, ਮੇਜ਼ ਲਈ ਜੰਗਲ ਵਢਾਂ,
ਨੈਣਾਂ ਹੇਠਾਂ ਕਰ ਦਿਆਂ ਤੇਰੇ ਹਰ ਇਕ ਵਰਤਨ।
ਮੈਂ ਫਿਟਰ ਗਡੀਆਂ ਤੋਰਦਾਂ ਤੇ ਉਡਣ ਕਠੋਲੇ,
ਮਿਹਨਤ ਦਾ ਰੰਗ ਚਾੜ੍ਹਦਾਂ ਤਿਰੇ ਨਵ੍ਹਾਂ ਦੇ ਉਤੇ।
ਬਿਜਲੀ, ਪੱਖੇ, ਰੇਡੀਓ, ਖੁਦ, ਮਗਨ, ਮਚੋਲੇ,
ਮੁੜਕਾ ਰਤਾ ਵੀ ਆਏ ਨਾ, ਹਾੜੀ ਦੀ ਰੁਤੇ।

ਮੈਂ ਮੁੜ੍ਹਕਾ ਤੇ ਲਹੂ ਡੋਲ੍ਹ ਕੇ ਤਰੇ ਹੁਸਨ ਨੂੰ ਪਾਲਾਂ,
ਹਰ ਇਕ ਬਣਦਾ ਐਸ਼ ਹੈ ਮੇਰੇ ਡੋਲਿਆਂ ਰਹੀਂ।

ਦਿਲ ਤੇ ਦੇਣਾ ਸੌਖ ਹੈ, ਪਰ ਮੁਸ਼ਕਲ ਘਾਲਾਂ,
ਹੁਸਨ ਜਵਾਨੀ ਪਾਲਦਾ ਨਹੀਂ ਹਾਈਂ ਮਾਈਂ।
ਕੰਮੀ ਮੇਰੇ ਸ਼ਾਇਰ ਵੀ ਅਤੇ ਕੁਲ ਲਿਖਾਰੀ,
ਭੁੱਖੇ ਨੰਗੇ ਕਿਸੇ ਨੇ ਨਹੀਂ ਕਲਮ ਉਠਾਣੀ।
ਮੇਰੇ ਬਾਝੋਂ ਸੋਹਣੀਏ, ਨੀ ਸਭ ਮਦਾਰੀ,
ਗਲੀਂ ਬਾਤੀਂ ਜਾਣਦੇ ਨੀ ਹਵਾ ਉਡਾਣ।
ਸੋਚ ਖਾਂ ਜ਼ਰਾ ਭੋਲੀਏ ਬਦਲਾਂ ਵਿਚ ਰਹਿਸੇਂ ?
ਜਾਂ ਓਸ ਅਟਾਰੀ ਰਹੇਂਗੀ ਜੋ ਮੈਂ ਬਨਾਣੀ।
ਫੁਲ ਦਾ ਜਿਗਰ ਲਹਿਰ ਤੇ ਖਾਵਣ ਲਈ ਬਹਿਸੇਂ ?
ਭੁਖੀ ਨੂੰ ਨਾ ਕਿਸੇ ਨੇ ਕਹਿਣਾ ਚੁਧਰਾਣੀ।
ਅੰਗੜਾਈ ਲਈ ਮੁਟਿਆਰ ਨੇ ਤੇ ਖਿੜ ਖਿੜ ਹੱਸੀ,
ਕਹਿੰਦੀ ਸੁਤਾ ਜਾਗਿਆ ਮੇਰਾ ਚਿਰ ਦਾ ਸਵਾਮੀ।
ਪੂੰਜੀਦਾਰਾਂ ਵਿਹਲੜਾਂ ਮੈਨੂੰ ਬੰਨ੍ਹਿਆ ਰੱਸੀ,
ਸ਼ਾਇਰ, ਲਿਖਾਰੀ ਬਣ ਗਏ ਮਿਰੇ ਝੂਠੇ ਹਾਮੀ।
ਤਾਕਤ ਮਿਹਨਤ ਜਿਸ ਦੀ ਹੈ ਜਗਤ ਵਸਾਇਆ,
ਜਿਸ ਦੇ ਡੌਲੇ ਫਰਕਿਆਂ ਮੈਨੂੰ ਵੀ ਢੋਈ।
'ਅਮਰ' ਮੇਰੇ ਭਰਮ ਤੋਂ ਜਿਸ ਪਰਦਾ ਲਾਹਿਆ,
ਪਾਲੇ ਜਿਹੜਾ ਹੁਸਨ ਨੂੰ ਮੈਂ ਉਸ ਦੀ ਹੋਈ।



# ਮਾਏ ਨੀ ਮੇਰੀਆਂ ਵਾਲੀਆਂ

ਮਾਏ ਨੀ ਮੇਰੀਆਂ ਵਾਲੀਆਂ,
ਡਬੀ ਅੰਦਰ ਪਈਆਂ ਪਈਆਂ,
ਹੋ ਚਲੀਆਂ ਨੇ ਕਾਲੀਆਂ।
ਮਾਏ ਨੀ ਮੇਰੀਆਂ ਵਾਲੀਆਂ,

ਕਦੇ ਨਾ ਡਬੀ ਵਿਚੋਂ ਕਢੀਆਂ,
ਕਦੇ ਨਾ ਕੰਨੀਂ ਪਾਈਆਂ।
ਕਦੇ ਨਾ ਢੋਲਣ ਆ ਕੇ ਤਕੀਆਂ,
ਕਦੇ ਨਾ ਮੈਂ ਲਿਸ਼ਕਾਈਆਂ।
ਕਦੇ ਨਾ ਮਾਲੀ ਹੱਥ ਵਧਾਇਆ,
ਕਦੇ ਨਾ ਝੁਕੀਆਂ ਡਾਲੀਆਂ—
ਮਾਏ ਨੀ ਮੇਰੀ ਵਾਲੀਆਂ।

ਛੋਟੀ ਉਮਰ ਵਿਆਹ ਕੇ ਮੈਨੂੰ,
ਮਾਏ ਨੀ ਪਾਪ ਕਮਾਇਆ।
ਹੋਈ ਸਿਆਣੀ ਔਂਸੀਆਂ ਪਾਈਆਂ,
ਰਾਹ ਨਾ ਨਜ਼ਰੀਂ ਆਇਆ।
ਮੇਰਾ ਘਰ ਨਾ ਚਾਨਣ ਆਇਆ।
ਆਈਆਂ ਕਈ ਦੀਵਾਲੀਆਂ—
ਮਾਏ ਨੀ ਮੇਰੀਆਂ ਵਾਲੀਆਂ।

ਢੋਲਣ ਨੂੰ ਪਰਦੇਸ ਪਿਆਰਾ,
ਕਿੱਦਾਂ ਮੈਂ ਮੁਸਕਾਵਾਂ?
ਲੋਕ ਲਾਜ ਤੋਂ ਡਰਦੀ ਮਾਰੀ,
ਧੋਤੇ ਵੀ ਨਾ ਪਾਵਾਂ।

ਰਬ ਜਾਣਦਾ ਕਿੱਦਾਂ ਲੰਘਣ,
ਠੰਢੀਆਂ ਰਾਤਾਂ ਕਾਲੀਆਂ।
ਮਾਏ ਨੀ ਮੇਰੀਆਂ ਵਾਲੀਆਂ।

ਇਸ ਗਲੋਂ ਤੇ ਮੇਰੇ ਉਤੇ,
ਆਉਂਦੀ ਨਿੱਜ ਜਵਾਨੀ।
ਬਾਬਲ ਤੋਰੀ ਦੇਸ਼ ਬਿਗਾਨੇ,
ਆਪਣੀ ਗੋਦ ਦੀ ਰਾਣੀ।

ਮਾਂ ਨਾ ਬਹੁੜੀ, ਭੈਣ ਨਾ ਬਹੁੜੀ,
ਵੀਰਾਂ ਸੌਂਹਾਂ ਪਾ ਲਈਆਂ।
ਮਾਏ ਨੀ ਮੇਰੀਆਂ ਵਾਲੀਆਂ।

ਸੁਪਨੇ ਲੈ ਲੈ ਰਾਤ ਗੁਜ਼ਾਰਾਂ,
ਸਰਘੀ ਚੱਕੀ ਝੋਵਾਂ।
ਤੁੰਬਾਂ, ਵੱਟਾਂ, ਕੱਤਾਂ, ਟੇਰਾਂ,
ਚੋਲੀ ਸੀਊਂਦੀ ਰੋਵਾਂ।

ਚੂਰੀਆਂ ਖਾ ਕੇ ਉਡ ਪੁਡ ਜਾਣੇ,
ਕਾਂ ਨਾ ਦੇਣ ਵਿਖਾਲੀਆਂ—
ਮਾਏ ਨੀ ਮੇਰੀਆਂ ਵਾਲੀਆਂ।
ਡੱਬੀ ਅੰਦਰ ਪਈਆਂ ਪਈਆਂ,
ਹੋ ਚਲੀਆਂ ਨੇ ਕਾਲੀਆਂ।



# ਮੁਸਕਰਾ ਸਕਨਾਂ

ਮੈਂ ਹੰਝੂ ਅੱਖੀਆਂ ਵਿਚ, ਹੁੰਦਿਆਂ ਵੀ ਮੁਸਕਰਾ ਸਕਨਾਂ ।
ਮੈਂ ਆਪਣੇ ਹਾਲ ਉਤੇ, ਪੱਥਰਾਂ ਨੂੰ ਵੀ ਰੁਵਾ ਸਕਨਾਂ ।

ਕਹਾਂ ਕਿਉਂ ਓਸ ਨੂੰ, ਮੈਂ ਤੋੜ ਨਾ ਤਾਰੇ ਤੂੰ ਅਰਸ਼ਾਂ ਦੇ,
ਜਦੋਂ ਕਿ ਚੰਨ ਨੂੰ ਮੈਂ ਧਰਤ ਤੇ, ਫੜ ਕੇ ਲਿਆ ਸਕਨਾਂ ।

ਮੈਂ ਉਸਨੂੰ ਸੁਪਨਿਆਂ ਵਿਚ, ਮਿਲਣ ਦਾ ਇਕਰਾਰ ਕਿਉਂ ਕਰਦਾਂ,
ਮੈਂ ਹੋ ਕੇ ਓਸ ਦੇ ਦਰ ਤੇ, ਜਦੋਂ ਪਰਤੱਖ ਜਾ ਸਕਨਾਂ ।

ਪਾਬੰਧੀ ਲਾ ਦਿਆਂ ਕਿਉਂ, ਓਸ ਦੀ ਮੈਂ ਗੁਨ ਗੁਨਾਹਟ ਤੇ,
ਜਦੋਂ ਕਿ ਆਪ ਲੰਮੀ ਹੇਕ ਦੇ ਮੈਂ ਗੀਤ ਗਾ ਸਕਨਾਂ ।

ਕਹਾਂ ਕਿਉਂ ਓਸ ਨੂੰ, ਮੇਰੇ ਤੇ ਕਰਦੇ ਮਿਹਰ ਦੀ ਵਰਖਾ,
ਇਸ਼ਕ ਦੀ ਅੱਗ ਜਦ ਮੈਂ, ਵਿਚ ਸੀਨੇ ਦੇ ਦਬਾ ਸਕਨਾਂ ।

ਮੈਂ ਉਸਦੀ ਹਰ ਅਦਾ ਦੇ,ਸਾਹਮਣੇ ਕਿਉਂ ਸਿਰ ਝੁਕਾ ਦੇਵਾਂ !,
ਜਦੋਂ ਕਿ ਆਪ ਫੜ ਫੜ ਕੇ ਮੈਂ, ਝੁਕਿਆਂ ਨੂੰ ਉਠਾ ਸਕਨਾਂ ।

ਮੈਂ ਉਸ ਦੀ ਨਜ਼ਰ ਤੋਂ ਡਰ ਕੇ, ਉਜਾੜਾਂ ਆਹਲਣਾ ਕਾਹਨੂੰ,
ਜਦੋਂ ਕਿ ਬਿਜਲੀਆਂ ਦੇ ਨਾਲ ਮੈਂ, ਆਹਢੇ ਲਗਾ ਸਕਨਾਂ ।

ਨਖੇੜਾਂ ਇਕ ਦੇ ਬਦਲੇ ਨਵ੍ਹਾਂ ਤੋਂ ਮਾਸ ਕਿਉਂ ਦੱਸੋ ?
ਜਦੋਂ ਕਿ ਨਾਲ ਆਪਣੇ ਜਗਤ ਸਾਰੇ ਨੂੰ ਮਿਲਾ ਸਕਨਾਂ ।

'ਅਮਰ' ਮੈਂ ਹਾਂ, ਅਮਰ ਮੇਰਾ ਇਸ਼ਕ ਹੈ ਏਸ ਦੁਨੀਆ ਤੇ,
ਮੈਂ ਏਸੇ ਆਸ ਤੇ ਅਜ ਮੌਤ ਤੋਂ ਜ਼ਿੰਦਗੀ ਬਚਾ ਸਕਨਾਂ ।



# ਮੇਰੇ ਹਾਣ ਦੀਆਂ ਮਾਏ ਨੀ ਧਰੇਕਾਂ

ਮੇਰੇ ਹਾਣ ਦੀਆਂ ਮਾਏ ਨੀ ਧਰੇਕਾਂ,
ਕੋਠਾ ਕੋਠਾ ਹੋਈਆਂ ਲੰਮੀਆਂ।

ਸਿਖਰ ਦੁਪਹਿਰਾਂ ਸਿਰ ਤੇ ਆਈਆਂ।
ਪੰਧ ਮੁਕਾ ਲਏ, ਅੱਧ ਤਕ ਰਾਹੀਆਂ।
ਖੁਸ਼ੀਆਂ ਨੇ ਹੱਸੀਆਂ ਅਨੇਕਾਂ, ਉਡ ਪੁਡ ਗਈਆਂ ਗ਼ਮੀਆਂ। ਮੇਰੇ ........

ਹਥ ਭਰੇ, ਮਾਵਾਂ ਨੂੰ ਆਏ।
ਗੁੱਡੀਆਂ ਗੁੱਡੇ, ਗਏ ਪਰਨਾਏ।
ਹੇਕਾਂ ਚੋਂ ਵਿਛੜੀਆਂ ਹੇਕਾਂ, ਤ੍ਰਿੰਜਣਾਂ 'ਚ ਹੋਈਆਂ ਕਮੀਆਂ। ਮੇਰੇ ... ......

ਮਾਵਾਂ ਤੇ ਧੀਆਂ ਦੇ,ਪੜਦੇ ਨੀ ਅੰਬੜੀ।
ਸਾਹ ਨੇ ਸ਼ਰਮ ਦੇ, ਤੇ ਬੇ-ਵਸ ਚੰਮੜੀ।
ਮਹਿੰਦੀ 'ਚ ਰੰਗ ਕੇ ਤੂੰ ਰੇਖਾਂ, ਸਿਦਕ ਨੂੰ ਦੇ ਦੇ ਥੰਮੀਆਂ। ਮੇਰੇ ... ... ..

ਭਾਬੋ ਤੇ ਵੀਰੇ ਨੂੰ, ਵੇਖ ਨੀ ਮਾਏ।
ਮਿੱਟੀ ਦਾ ਬਾਵਾ, ਮੇਲਿਓਂ ਲਿਆਏ।
ਨੱਚਦੇ ਚੁਬਾਰੇ ਚੋਂ ਵੇਖਾਂ, ਵਿਹੜੇ ਵਿਚ ਢੋਲ ਸੱਮੀਆਂ। ਮੇਰੇ ... ... ...



# ਦਿਲ ਕੀਤੈ

ਤਿਰੀ ਮਹਿਫਲ 'ਚ ਸਾਕੀ, ਆਉਣ ਨੂੰ ਕਈ ਵਾਰ ਦਿਲ ਕੀਤੈ।
ਮੁਕੱਦਰ ਆਪਣਾ ਅਜ਼ਮਾਉਣ ਨੂੰ, ਕਈ ਵਾਰ ਦਿਲ ਕੀਤੈ।

ਤਿਰੀ ਸ਼ੋਹਰਤ ਬੜੀ ਮੈਂ ਸੁਣੀ ਏ, ਦੀਵਾਨਿਆਂ ਕੋਲੋਂ,
ਤੇ ਜਲਵਾ ਤਾਹੀਂ ਤੇਰਾ ਪਾਉਣ ਨੂੰ, ਕਈ ਵਾਰ ਦਿਲ ਕੀਤੈ।

ਕੋਈ ਕਹਿੰਦਾ ਹੈ ਇਹ ਕਲੀਆਂ ਤਿਰੇ ਹਨ ਮੂੰਹ ਚੋਂ ਕਿਰੀਆਂ,
ਜਿਨ੍ਹਾਂ ਤੇ ਭੌਰ ਬਣ ਕੇ ਭੌਣ ਨੂੰ ਕਈ ਵਾਰ ਦਿਲ ਕੀਤੈ।

ਜਗਾਈਆਂ ਜੋ ਕਲਾ ਤੂੰ ਸੁਤੀਆਂ ਖਾਬਾਂ 'ਚ ਆ ਆ ਕੇ,
ਤਿਰੇ ਉਹ ਗੀਤ ਗਾ ਕੇ ਸੌਣ ਨੂੰ, ਕਈ ਵਾਰ ਦਿਲ ਕੀਤੈ।

ਉਹ ਕਿਹੜੇ ਲੋਕ ਨੇ ਤੂੰ ਬਾਂਹ ਜਿਨ੍ਹਾਂ ਦੀ ਆਪ ਫੜ ਲਈ ਏ,
ਦਿਲ ਦੀ ਵੇਦਨਾ ਸਮਝਾਉਣ ਨੂੰ, ਕਈ ਵਾਰ ਦਿਲ ਕੀਤੈ।

ਦਿਲ ਦੀ ਅੱਗ ਹੈ ਜਿਹੜੀ ਬੁਝਾਇਆਂ ਹੋਰ ਮਚਦੀ ਏ
ਤੇ ਤਾਂ ਹੀ ਏਸ ਪੱਤਣ ਨ੍ਹਾਉਣ ਨੂੰ, ਕਈ ਵਾਰ ਦਿਲ ਕੀਤੈ।

ਜਿਨ੍ਹੇ ਵੀ ਜਾਮ ਤੈਥੋਂ ਪੀ ਲਿਆ ਮਰਦਾ ਵੀ ਜੀ ਉਠਿਆ,
'ਅਮਰ' ਇਹ ਜਾਮ ਬੁਲ੍ਹੀਂ ਲਾਉਣ ਨੂੰ, ਕਈ ਵਾਰ ਦਿਲ ਕੀਤੈ।



# ਵਿਸਾਖੀ ਪਿਛੋਂ

ਸੋਨਾ ਝੂਮਦਾ ਵੇਖ ਕੇ ਸਿਟਿਆਂ ਤੇ,
ਆਈਆਂ ਜੱਟੀਆਂ ਦੇ ਮੂੰਹ ਤੇ ਲਾਲੀਆਂ ਨੇ।
ਪਸ਼ੂ ਕਰਨ ਉਗਾਲੀਆਂ ਬੈਠ ਛਾਵੇਂ,
ਧੂਫਾਂ ਕਢੀਆਂ ਹਲਾਂ ਪੰਜਾਲੀਆਂ ਨੇ।
ਢੋਲ ਮੇਲਿਆਂ ਦੇ ਵਜੇ ਹਰ ਪਾਸੇ,
ਪਿੜੀਂ ਭੰਗੜੇ, ਦਾਇਰੀਂ ਕਵਾਲੀਆਂ ਨੇ।
ਜੱਟਾਂ ਦੰਦੇ ਕਢਾ ਲਏ ਦਾਤੀਆਂ ਦੇ,
ਚਾਰੇ ਸ਼ੀਹੇ ਰੰਬੇ ਆ ਕੇ ਪਾਲੀਆਂ ਨੇ।
ਵਸੇ ਥਾਂ ਥਾਂ ਪਿੰਡ ਖਲਵਾੜਿਆਂ ਦੇ,
ਭਾਗਾਂ ਭਰੀ ਵਿਸਾਖੀ ਨੇ ਪੈਰ ਪਾਇਆ।
ਸਿਫਤਾਂ ਨਾਲ ਮਰਾਸੀਆਂ ਪੁਲ ਬੱਧੇ,
ਸਖੀ ਹੱਥਾਂ ਨੇ ਖੁਲ੍ਹ ਕੇ ਖੈਰ ਪਾਇਆ।

ਗਾਹ ਰਹਿਣ ਲੱਗੇ ਗਾਹ ਗਹਿਣ ਲੱਗੇ,
ਬੋਹਲ ਆਸਾਂ ਦੇ ਲਗਣੇ ਸ਼ੁਰੂ ਹੋ ਗਏ।
ਕਲਰ ਲੱਗਾ ਸੀ ਜਿਨ੍ਹਾਂ ਭੜੋਲੀਆਂ ਨੂੰ,
ਦਾਣੇ ਉਨ੍ਹਾਂ 'ਚੋਂ ਵਗਣੇ ਸ਼ੁਰੂ ਹੋ ਗਏ।

ਜਿਨ੍ਹਾਂ ਘਰਾਂ ਅੰਦਰ ਚਾਨਣ ਬੁਝਿਆ ਸੀ,
ਦੀਵੇ ਜਿੰਦ ਦੇ ਜਗਣੇ ਸ਼ੁਰੂ ਹੋ ਗਏ।
ਸਕ ਦੰਮੜੀ ਦੇ ਰਾਹਾਂ ਪੱਤਨਾਂ ਤੇ,
ਨੇ ਤਵੀਤਾਂ ਨੂੰ ਠਗਣੇ ਸ਼ੁਰੂ ਹੋ ਗਏ।
ਜਿਨ੍ਹੇ ਅਡੀਆਂ ਕੂਚੀਆਂ ਚਾ ਅੰਦਰ,
ਬਾਂਕਾਂ ਓਸ ਦੇ ਪੈਰਾਂ ਨੂੰ ਮਿਲ ਗਈਆਂ।
ਜਿਹੜੀ ਤਰਸਦੀ ਰਹੀ ਸੀ ਹਾਸਿਆਂ ਨੂੰ,
ਉਸ ਦੇ ਦਿਲ ਅੰਦਰ ਕਲੀਆਂ ਖਿਲ ਪਈਆਂ।

ਕਿਸੇ ਬਾਬਲ ਨੇ ਧੀ ਦਾ ਭਾਰ ਸਿਰ ਤੋਂ,
ਲਾਹੁਣ ਵਾਸਤੇ ਭਾਜੀਆਂ ਤੋਰੀਆਂ ਨੇ।
ਭੁੱਖਾਂ ਨਾਲ ਨਿਢਾਲ ਹੋ ਸੁਟੀਆਂ ਜੋ,
ਹਿੱਕਾਂ ਨਾਲ ਲਾਈਆਂ ਮਾਵਾਂ ਲੋਰੀਆਂ ਨੇ।
ਘੋਲੇ ਬਠਲੀਂ ਰੰਗ ਲਲਾਰੀਆਂ ਨੇ,
ਪੱਗਾਂ ਗਈਆਂ ਰੰਗਾਈਆਂ ਕੋਰੀਆਂ ਨੇ।
ਸੱਤੂ ਕਿਸੇ ਨੇ ਸੱਧਰਾਂ ਨਾਲ ਘੋਲੇ,
ਕਈਆਂ ਦੁੱਧ ਅੰਦਰ ਖੰਡਾਂ ਖੋਰੀਆਂ ਨੇ।
ਸੁਖਾਂ ਸੁਖਦਿਆਂ ਨੂੰ ਚੰਗੇ ਦਿਨ ਪਰਤੇ,
ਪੂਰੀ ਕਿਸੇ ਦੀ ਦਿਲੀ ਮੁਰਾਦ ਹੋ ਗਈ।
ਪਿੰਡ ਪਿੰਡ ਅੰਦਰ ਲਹਿਰ ਬਹਿਰ ਹੋਈ,
ਦੁਨੀਆ ਸੁਖਾਂ ਦੀ ਨਵੀਂ ਆਬਾਦ ਹੋ ਗਈ।

ਆਈਆਂ ਚਿਠੀਆਂ ਕਿਸੇ ਨੂੰ ਆਉਣ ਦੀਆਂ,
ਕੋਈ ਕਾਵਾਂ ਨੂੰ ਚੂਰੀਆਂ ਪਾਉਣ ਲੱਗੀ।
ਚਾਦਰ ਲੱਠੇ ਦੀ ਕਿਸੇ ਦੀ ਜੇ ਖੜਕੀ,
ਧੜਕਣ ਕਿਸੇ ਦੀ ਨਾਚ ਵਿਖਾਉਣ ਲੱਗੀ।

ਪਥਰ ਮੋਮ ਕੀਤੇ ਛੇੜਖਾਨੀਆਂ ਨੇ,
ਨਜ਼ਰ ਮੌਤ 'ਚੋਂ ਜ਼ਿੰਦਗੀ ਆਉਣ ਲੱਗੀ।
ਢੋਲੇ ਮੋਰ ਪਵਾਏ ਜੇ ਪੱਟ ਉਤੇ,
ਸਮੀਂ ਸੋਨੇ ਦੇ ਦੰਦ ਲਵਾਉਣ ਲੱਗੀ।
ਡਾਂਗਾਂ ਸ਼ੌਂਕੀਆਂ ਦੇ ਹਥੋਂ ਡਿੱਗ ਪਈਆਂ,
ਵੇਖ ਲਡੂਆਂ ਦਾ ਸ਼ੌਂਕਣ ਭਾ ਪੁਛਦੀ।
ਬਕਰੇ ਬੋਲਦੇ ਸੁਣ ਸ਼ਰੀਕਿਆਂ ਦੇ,
ਅਣਖ ਠੇਕੇ ਨੂੰ ਜਾਣ ਦਾ ਰਾਹ ਪੁਛਦੀ।

ਹਟੀ ਵਾਲਿਆਂ ਦੀ ਚਾਂਦੀ ਹੋਣ ਲੱਗੀ,
ਸ਼ੀਸ਼ੇ, ਕੰਘੀਆਂ, ਸੁਰਮੇ, ਦੰਦਾਸਿਆਂ ਤੋਂ।
ਇੰਦਰਪੁਰੀ ਦੇ ਨਾਚ ਨੇ ਰੰਗ ਬੱਧਾ,
ਵੰਗਾਂ ਛਣਕ ਪਈਆਂ ਚਵ੍ਹਾਂ ਪਾਸਿਆਂ ਤੋਂ।
ਜਾਨਾਂ ਦੇਣ ਲਈ ਕਈ ਤਿਆਰ ਹੋ ਗਏ,
ਸੈਨਤ ਪਾ ਕੇ ਹਾਣ ਦੇ ਹਾਸਿਆਂ ਤੋਂ।
ਲਹਿਰੀ ਚੁੰਨੀਆਂ ਤੇ ਤੁਰੇੱਦਾਰ ਪੱਗਾਂ,
ਵਟੀਆਂ ਚਾਦਰਾਂ ਅਤੇ ਮੜ੍ਹਾਸਿਆਂ ਤੋਂ।
ਮਿੱਟੀ ਨਾਲ ਮਿਟੀ ਹੁੰਦਾ ਰਿਹਾ ਜਿਹੜਾ,
ਓਸ ਚੰਨ ਨੂੰ ਪੂਜਿਆ ਤਾਰਿਆਂ ਨੇ।
ਫਲ ਲੱਗੇ ਨੇ ਸਾਡੀਆਂ ਮਿਹਨਤਾਂ ਨੂੰ,
ਗੀਤ ਛੋਹ ਲਏ ਨੇ ਰਲ ਕੇ ਸਾਰਿਆਂ ਨੇ।

ਵਸ ਪੰਜਾਂ ਦਰਿਆਵਾਂ ਦੀ ਧਰਤੀਏ ਨੀ,
ਤੈਨੂੰ ਜਾਨ ਤੋਂ ਵਧ ਪਿਆਰਦੇ ਹਾਂ।
'ਬੁਲ੍ਹੇ' 'ਵਾਰਸਾਂ' 'ਹਾਸ਼ਮਾਂ' 'ਕਾਦਰਾਂ' ਦੀ,
ਸੋਹਣੀ ਲਿਖਤ ਉਤੋਂ ਜਾਨਾਂ ਵਾਰਦੇ ਹਾਂ।

ਜਿਥੇ ਬੈਠ ਕੇ ਬੋਹਲ ਦੀ ਛਾਂ ਖੱਲੇ,
ਅਸੀਂ ਮੌਤ ਨੂੰ ਸਦਾ ਵੰਗਾਰਦੇ ਹਾਂ।
ਮੈਲੀ ਅੱਖ ਕੋਲੋਂ ਡਰੀਏ ਏਸ ਕਰ ਕੇ,
ਅਸੀਂ ਜ਼ਿੰਦਗੀ ਪਏ ਉਸਾਰਦੇ ਹਾਂ।

ਉਹ ਦਿਨ ਵੀ ਜਾਪਦੇ ਹੈਣ ਨੇੜੇ,
ਜਦੋਂ ਨਿਤ ਵਿਸਾਖੀਆਂ ਰਹਿਣਗੀਆਂ।
ਭੁਖਾਂ ਖੰਭ ਲਾ ਕੇ ਉਡ ਜਾਣਗੀਆਂ,
'ਅਮਰ' ਦੁਧ ਦੀਆਂ ਨਹਿਰਾਂ ਵਹਿਣਗੀਆਂ।



# ਬਾਬਲ ਧੀ ਨੂੰ ਤੋਰਿਆ

ਬਾਬਲ ਧੀ ਨੂੰ ਤੋਰਿਆ, ਸਭ ਸਾਕ ਸਬੰਧੀ ਰੋਏ।
ਪਿਆਰ ਦੇ ਰਹੇ, ਚਾਚੇ ਤਾਏ !
ਅਥਰੂ ਕੇਰਨ, ਅੰਮੀ ਜਾਏ,
ਮਾਂ ਦੀ ਮਮਤਾ ਖਿਲਰ ਦੀ ਨੂੰ, ਕਿਹੜਾ ਅਜ ਪਰੋਏ।
ਬਾਬਲ ... ... ... ...

ਤਰਿੰਜਣੀ ਰੋਵਣ, ਹੇਕਾਂ ਤੰਦਾਂ,
ਕਿਰ ਕਿਰ ਰੋਣ, ਚੁਫੇਰੇ ਕੰਧਾਂ,
ਦਿਲ ਤੇ ਪੱਥਰ ਰਖ ਕੇ ਕਿਹੜਾ, ਡੋਲੀ ਕੋਲ ਖਲੋਏ।
ਬਾਬਲ ਧੀ ... ... ... ...

ਗੁਡੀਆਂ, ਗੇਂਦਾਂ, ਰੋਣ ਪਟੋਲੇ।
ਨੁਕਰੀ ਲਗੇ, ਰੋਣ ਪਰੋਲੇ।
ਲਿਸ਼ਕ ਪਏ ਅਣਖਾਂ ਦੇ ਹੀਰੇ, ਕਿਹੜਾ ਅਜ ਲਕੋਏ।
ਬਾਬਲ ਧੀ ... ... ... ...

ਬੱਝੀ ਰੋਵੇ, ਗੋਰੀ, ਬੂਰੀ,
ਕਾਵਾਂ ਨੂੰ ਅਜ, ਭੁਲੀ ਚੂਰੀ।
ਇਹ ਚਿੜੀਆਂ ਦਾ ਚੰਬਾ ਉਡਿਆ ਫੇਰ ਨ ਕਠਾ ਹੋਏ।
ਬਾਬਲ ਧੀ ... ... ... ...

ਜਿਸ ਬਾਬਲ ਨੇ, ਧੀਆਂ ਜੰਮੀਆਂ,
ਵੇਖ ਸਕੇ ਓਹੋ, ਇਹ ਗੱਮੀਆਂ,
ਧਰਮਾਂ ਕਰਮਾਂ ਦੇ ਦਿਓਤੇ ਨੂੰ, ਢੋਂਦਾ ਆਇਆ ਢੋਏ।
ਬਾਬਲ ਧੀ ... ... ... ...

ਲਭ ਲਿਆ ਵਰ ਦੀਵਾ ਲੈ ਕੇ,
ਲਾ ਦਿਤਾ ਲੜ, ਸਾਥੀ ਕਹਿ ਕੇ।
ਮਥੇ ਲਿਖਿਆ ਪੜ੍ਹ ਲੈ ਧੀਏ, ਇਸ ਦੀਪਕ ਦੀ ਲੋਏ।
ਬਾਬਲ ਧੀ ... ... ... ...



# ਤੇਰਾ ਦੀਦਾਰ

ਤੇਰਾ ਦੀਦਾਰ ਹੋਇਆ
ਯੁਗਾਂ ਦੇ ਬਾਅਦ ਸਜਨੀ,
ਤੇਰਾ 'ਕਰਾਰ ਹੋਇਆ।

ਸੁਤੇ ਵਿਰਾਂ ਦੇ ਦਿਲ ਚੋਂ, ਅਰਮਾਨ ਜਾਗ ਉੱਠੇ।
ਖੇੜੇ ਨੇ ਜਾਗ ਉੱਠੇ, ਵੀਰਾਨ ਜਾਗ ਉੱਠੇ।
ਹਰ ਬੁਲਬੁਲੇ 'ਚੋਂ ਨੂਹ ਦੇ ਤੂਫਾਨ ਜਾਗ ਉੱਠੇ।
ਲਹਿਰਾਂ ਦੀ ਮਿਹਰ ਸਦਕਾ, ਬੇੜਾ ਹੈ ਪਾਰ ਹੋਇਆ।
ਤੇਰਾ ਦੀਦਾਰ ਹੋਇਆ।

ਮੰਜ਼ਲ ਤੇ ਆਣ ਪੁੱਜੇ, ਰਾਹਾਂ 'ਚ ਚੂਰ ਹੋਏ।
ਵੱਸੇ ਦਿਲਾਂ 'ਚ ਆ ਕੇ, ਨਜ਼ਰਾਂ ਤੋਂ ਦੂਰ ਹੋਏ।
ਬਣ ਕੇ ਜਗੇ ਦੀਵਾਲੀ, ਦੀਦੇ ਬੇ-ਨੂਰ ਹੋਏ।
ਹੋਕਾਂ ਦੀ ਸੂਈ ਸੀਤਾ, ਹਿਰਦਾ ਲੰਗਾਰ ਹੋਇਆ—

ਤੇਰਾ ਦੀਦਾਰ ਹੋਇਆ।

ਪੈਰਾਂ ਦੀ ਟਾਪ ਉਤੇ, ਆ ਝੂਮੀਆਂ ਉਮੰਗਾਂ।
ਰਾਤੋਂ ਸਵੇਰ ਹੋਈ, ਰੰਗੀ ਹੈ ਧਰਤ ਰੰਗਾਂ।
ਚਰਖੀ ਤੇ ਤੰਦ ਘੂਕੇ, ਤੇ ਛਣਕੀਆਂ ਨੇ ਵੰਗਾਂ।
ਕਲੀਆਂ ਨੇ ਘੁੰਡ ਚਾਏ, ਵਾਰਾਂ ਤੇ ਵਾਰ ਹੋਇਆ—

ਤੇਰਾ ਦੀਦਾਰ ਹੋਇਆ—

ਅਜ ਭੜਕਣਾਂ ਦਿਲਾਂ ਦੀ, ਸਾਂਝਾ ਖ਼ਿਆਲ ਹੋਈ।
ਮਿਲਣੀ ਪ੍ਰੇਮੀਆਂ ਦੀ, ਜੀਵਨ ਭਿਆਲ ਹੋਈ।
ਸੋਚਾਂ ਨੂੰ ਸੋਚ ਮਿਲ ਕੇ, ਹਰ ਥਾਂ ਵਿਸ਼ਾਲ ਹੋਈ
ਦੀਵਾ ਹੈ ਕਾਫਲੇ ਲਈ, ਚਾਨਣ ਮੀਨਾਰ ਹੋਇਆ—

ਤੇਰਾ ਦੀਦਾਰ ਹੋਇਆ।

ਟੁੱਟੇ ਹੋਏ ਸਾਜ਼ ਜੁੜ ਗਏ, ਪੈਦਾ ਨੇ ਰਾਗ ਹੋਏ।
ਝੁਲਸੇ ਹੋਏ ਤੋਹਮਤਾਂ ਦੇ, ਚਿਹਰੇ ਬੇ-ਦਾਗ਼ ਹੋਏ।
ਹੱਥਾਂ ਦੀਆਂ ਲਕੀਰਾਂ, ਜਾਗੇ ਹੋਏ ਭਾਗ ਹੋਏ।
ਦੇਵਣ ਲਈ ਸੁਨੇਹੇ, ਪੈਦਾ ਆਸਾਰ ਹੋਇਆ—

ਤੇਰਾ ਦੀਦਾਰ ਹੋਇਆ।

ਚਾਹੁੰਦਾ ਹੈ ਦਿਲ ਮੇਰਾ, ਨੈਣੀ ਵਸਾ ਲਵਾਂ ਮੈਂ।
ਫੁੱਲਾਂ ਤੋਂ ਵਧ ਚੜ੍ਹ ਕੇ, ਤੈਨੂੰ ਹਸਾ ਲਵਾਂ ਮੈਂ।
ਰਾਹਾਂ ਦੇ ਚਾਨਣੇ ਲਈ, ਤੈਨੂੰ ਜਗਾ ਲਵਾਂ ਮੈਂ।
ਹੈ ਅੰਗ ਅੰਗ ਅੰਦਰ, ਪੈਦਾ ਹੁਲਾਰ ਹੋਇਆ–
ਤੇਰਾ ਦੀਦਾਰ ਹੋਇਆ।

ਵਿਛੜਨ ਲਈ ਕਦੇ ਵੀ, ਮਜ਼ਬੂਰ ਹੋਈਏ ਨਾ।
ਆਪਣੇ ਲਈ ਹੀ ਮਰ ਕੇ, ਮਸ਼ਹੂਰ ਹੋਈਏ ਨਾ।
ਲੋਕਾਂ ਦੀ ਨਜ਼ਰ ਕੋਲੋਂ, ਮਫ਼ਰੂਰ ਹੋਈਏ ਨਾ।
ਹੈ'ਅਮਰ' ਪਿਆਰ ਸਾਡਾ, ਜਗ ਦਾ ਪਿਆਰ ਹੋਇਆ –
ਤੇਰਾ ਦੀਦਾਰ ਹੋਇਆ।



# ਪੰਜਾਬ ਦੀ ਮੁਟਿਆਰ

ਮੈਂ ਮੁਟਿਆਰ ਪੰਜਾਬ ਦੀ, ਫੁੱਲ ਖਿੜਿਆਂ ਦੀ ਮੁਸਕਾਨ।
ਕਿੜੇ ਮੇਰੇ ਦੀਆਂ ਮੀਡੀਆਂ, ਦਰਿਆਵਾਂ ਦੀ ਪਹਿਚਾਨ।

ਧਾਰਾਂ ਸੰਗ ਸਹੇਲੀਆਂ, ਮੇਰਾ ਮੱਖਨ ਜਿਹਾ ਸਰੀਰ।
ਮੇਰੇ ਅਣ-ਛੋਹ ਸੁੱਚੇ ਰੂਪ ਦੇ, ਨੇ ਰਾਖੇ ਜੰਡ ਕਰੀਰ।
ਜੜ ਕੇ ਤਾਰੇ ਰਬ ਨੇ, ਸਿਰ ਚੁੰਨੀ ਦਿਤੀ ਤਾਣ—
ਮੈਂ ਮੁਟਿਆਰ......

ਮੈਥੋਂ ਹਰ ਬਹਾਰੇ ਵਾਰਦੇ, ਝੋਨੇ ਕਣਕਾਂ ਖੇਤ।
ਮੇਰੀ ਅੱਸੂ ਆਸ ਵਧਾਂਵਦਾ, ਮੈਨੂੰ ਚਾਅ ਚੜ੍ਹਾਵੇ ਚੇਤ।
ਮੇਰੇ ਕੱਲਰ ਦਾਤੇ ਲੂਣ ਦੇ, ਮੇਰੇ ਪਰਬਤ ਜਗ ਦੀ ਸ਼ਾਨ—
ਮੈਂ ਮੁਟਿਆਰ......

ਮੈਨੂੰ ਵੇਖ ਕੇ ਪਕਦੇ ਬਾਜਰੇ, ਤੇ ਚਰ੍ਹੀਆਂ ਹੋਣ ਜਵਾਨ।
ਮੇਰੀ ਵੇਖ ਜਵਾਨੀ ਨੱਚਦੀ, ਪਏ ਖਿਧੋ ਹੋਣ ਹੈਰਾਨ।
ਮੇਰੀ ਨਜ਼ਰ ਦੇ ਆ ਕੇ ਸਾਹਮਣੇ, ਟੁਟ ਜਾਂਦੇ ਤੀਰ ਕਮਾਨ—
ਮੈਂ ਮੁਟਿਆਰ......

ਮੇਰੇ ਗੀਤ ਕਲੇਜਾ ਫੋਲਦੇ, ਮੇਰੇ ਵਾਹਣਾਂ ਦੇ ਵਿਚ ਬੋਲ।
ਮੇਰੇ ਬਾਗੀਂ ਕੋਇਲਾਂ ਗਾਉਂਦੀਆਂ, ਮੇਰੇ ਛਿੰਜਾਂ ਦੇ ਵਿਚ ਢੋਲ।
ਮੇਰੀ ਸੁਣ ਕੇ ਘੂਕ ਤ੍ਰਿੰਜਣੋਂ, ਪਏ ਸੋਚੀਂ ਨੇ ਵਿਦਵਾਨ—
ਮੈਂ ਮੁਟਿਆਰ......

ਮੇਰੇ ਕੰਨੀਂ ਗੋਹਲਾਂ ਡੰਡੀਆਂ, ਮੇਰੇ ਨੱਕ ਬਲਾਕੀ ਨੱਥ।
ਮੇਰਾ ਦਾਉਣੀ ਟਿੱਕਾ ਵੇਖ ਕੇ ਚੰਨ ਭੁੰਜੇ ਜਾਂਦਾ ਲੱਥ।
ਮੇਰਾ ਉਡਦਾ ਸਾਲੂ ਵੇਖ ਕੇ, ਭਏ ਝੱਖੜ ਵੀ ਸ਼ਰਮਾਨ—
ਮੈਂ ਮੁਟਿਆਰ......

ਮੇਰੀ ਹਿੱਕ ਤੇ ਨੱਚਣ ਬੁਗਤੀਆਂ, ਤੇ ਸਗਲੇ ਦੇਂਦੇ ਤਾਲ।
ਮੈਨੂੰ ਵੇਲ ਕਰਾ ਗਏ ਜ਼ਿੰਦਗੀ, ਕਈ ਰਾਂਝੇ ਤੇ ਮਹੀਂਵਾਲ।
ਮੈਨੂੰ ਵੇਖ ਕੇ ਤੀਆਂ ਖੇਡਦੀ, ਵੱਸ ਪੈਂਦੇ ਬੀਆਬਾਨ–
ਮੈਂ ਮੁਟਿਆਰ......

ਮੇਰੇ ਸੋਨਿਓਂ ਸੋਹਣੇ ਦਿਨ ਨੇ, ਤੇ ਚਾਂਦੀਓਂ ਗੋਰੀ ਰਾਤ।
ਮੇਰੇ ਚੌਂਕੇ ਬਰਕਤ ਬੋਲ੍ਹਦੀ, ਇਹ ਢੋਡੇ ਸਾਗ ਸੁਗਾਤ।
ਰਾਹ ਪਏ ਮੁਸਾਫਰ ਰੋਕ ਲਏ, ਮੇਰੀ ਵੰਗਾਂ ਦੀ ਛਣਕਾਨ–
ਮੈਂ ਮੁਟਿਆਰ......

ਮੇਰੇ ਦੇਸ਼ 'ਚ ਮੰਦਰ ਸ਼ਿਵਾਂ ਦੇ, ਤੇ ਗਿਰਜੇ ਪਾਕ ਮਸੀਤ।
ਮੈਨੂੰ ਬਖਸ਼ਿਸ਼ ਨਾਨਕ ਗੁਰੂ ਦੀ, ਮੇਰੀ ਕੁਦਰਤ ਨਾਲ ਪ੍ਰੀਤ।
ਮੇਰੇ ਦੇਸ਼ ਨੂੰ ਦੁਨੀਆ ਜਾਣਦੀ,ਹੈ ਪਿਆਰਾਂ ਦਾ ਅਸਥਾਨ–
ਮੈਂ ਮੁਟਿਆਰ.....

ਸਿਰ ਪਈ ਮੁਸੀਬਤ ਵੇਖ ਕੇ, ਤਲਵਾਰ ਨੂੰ ਦੇਵਾਂ ਤਾ।
ਕਈ ਭਾਗੋ ਭੈਣਾਂ ਮੇਰੀਆਂ, ਕਈ ਪੋਰਸ ਮਿਰੇ ਭਰਾ।
ਮੈਂ 'ਅਮਰ' ਬਚਾਉਂਦੀ ਆਬਰੂ, ਹੋ ਜਾਵਾਂ ਲਹੂ ਲੁਹਾਨ –
ਮੈਂ ਮੁਟਿਆਰ.....



# ਨਵੀਂ ਹੀਰ ਨੂੰ

ਨੀ ਮਹਿਲਾਂ ਵਿਚ ਰਹਿਣ ਵਾਲੀਏ,
ਕੰਨ ਪਾਟਿਆਂ ਦੀ ਕਰ ਲੈ ਸੁਣਾਈ।

ਤੇਰੀਆਂ ਤਸੱਲੀਆਂ ਨੇ, ਵੱਗ ਚਰਵਾਏ ਨੀ।
ਤੇਰੇ ਇਕਰਾਰਾਂ ਸਾਨੂੰ, ਤਾਰੇ ਗਿਣਵਾਏ ਨੀ।
ਨੀ ਨਵਿਆਂ ਸ਼ਿੰਗਾਰਾਂ ਵਾਲੀਏ, ਸਾਡੇ ਭਾ ਅਜ ਕਿਹੜੀ ਊ ਬਣਾਈ?
ਨੀ ਮਹਿਲਾਂ ...

ਚੂਰੀਆਂ ਦੇ ਛੰਨੇ ਵੀ, ਖਵਾਏ ਤੂੰ ਭੁਲਾਏ ਨੀ।
ਮੱਲ ਮਾਰ ਆਪ ਸਾਡੇ, ਕਖ ਤੂੰ ਉਡਾਏ ਨੀ।
ਨੀ ਦੁਖ ਸੁਖ ਸਹਿਣ ਵਾਲੀਏ, ਦਸ ਇਹ ਕਿਧਰ ਦੀ ਦਨਾਈ?
ਨੀ ਮਹਿਲਾਂ......

ਤੇਰੇ ਅਸਾਂ ਕਾਮਿਆਂ ਤੋਂ, ਗਾਹਲਾਂ ਕਈ ਖਾਧੀਆਂ।
ਤੇਰੀਆਂ ਅਬਾਦੀਆਂ ਚ ਸਾਨੂੰ ਬਰਬਾਦੀਆਂ।
ਨੀ ਪੁੰਨਿਆਂ ਮਨਾਉਣ ਵਾਲੀਏ, ਕਿਉਂ ਚੰਨ ਨੂੰ ਈ ਕਾਲਖ ਲਗਾਈ?
ਨੀ ਮਹਿਲਾਂ......

ਕਲ੍ਹ ਜਿਨ੍ਹਾਂ ਖੇੜਿਆਂ ਨੂੰ, ਫਿਟਕਾਂ ਸੈਂ ਪਾਉਂਦੀ ਨੀ।
ਅਜ ਫਿਰੇਂ ਉਨ੍ਹਾਂ ਦੇ ਹੀ, ਗੁਣ ਗੀਤ ਗਾਉਂਦੀ ਨੀ।
ਨੀ ਉਚਿਆਂ ਵਿਚਾਰਾਂ ਵਾਲੀਏ, ਕੀਹਦੇ ਮਹਿਲਾਂ ਚ ਦਿਵਾਲੀ ਊ ਜਗਾਈ?
ਨੀ ਮਹਿਲਾਂ......

ਖ਼ੂਨ ਸਾਡੇ ਹੱਥਾਂ ਉਤੇ, ਲਾਇਆ ਜਾਣ ਮਹਿੰਦੀ ਨੀ।
ਕੋਈ ਵੀ ਨਾ ਗਲ ਸਾਡੀ, ਤੇਰੇ ਦਿਲ ਬਹਿੰਦੀ ਨੀ।
ਰਾਵੀ ਦੇ ਕਿਨਾਰੇ ਭੁਲ ਗਏ, ਜਿਥੇ ਜ਼ਿੰਦਗੀ ਸੀ ਕਦਮ ਉਠਾਈ?
ਨੀ ਮਹਿਲਾਂ......
ਨਿਕਲੇ ਨੇ ਕੌਲ ਕੀਤੇ, ਝੂਠੇ ਸਭ ਤੇਰੇ ਨੀ।
ਆਪ ਘਿਰ ਗਈ ਤੁਰੀ, ਛਡਾਉਣ ਦੇ ਲਈ ਘੇਰੇ ਨੀ।
ਮੁਰਦੇ ਜਿਵਾਉਣ ਵਾਲੀਏ, ਜਾਨ ਜੀਊਂਦਿਆਂ ਦੀ ਕਿਉਂ ਈ ਜਲਾਈ?
ਨੀ ਮਹਿਲਾਂ......
ਰਹਿਣ ਨਹੀਓਂ ਦੇਣੇ ਅਸਾਂ ਤੇਰੇ ਤੇ ਵੀ ਖੇੜੇ ਨੀ।
ਪਹਿਲਿਆਂ ਤੋਂ ਵਧ ਤੇਰੇ ਨਿਕਲੇ ਬਖੇੜੇ ਨੀ।
ਸਾਡੇ ਨਾਲ ਕਰੇਂ ਜਿਹੜੀਆਂ, ਸਭ ਵੇਖਦੀ ਪਈ 'ਅਮਰ' ਲੁਕਾਈ?
ਨੀ ਮਹਿਲਾਂ ...



# ਵਾਰਸਸ਼ਾਹ

'ਵਾਰਸਸ਼ਾਹ' ਮੀਆਂ ਤੇਰੇ ਕਿਆ ਕਹਿਣੇ,
ਲਾ ਕੇ ਦਸੀਆਂ ਖ਼ੂਬ ਉਡਾਰੀਆਂ ਨੀ।
ਗਹਿਣੇ ਕਪੜੇ ਪਾ ਕੇ ਇਲਮ ਵਾਲੇ,
ਸਤਰਾਂ ਨੰਗੀਆਂ ਖ਼ੂਬ ਸ਼ਿੰਗਾਰੀਆਂ ਨੀ।
ਬੇੜੇ ਪਾਰ ਹੋ ਗਏ ਨੇ ਆਸ਼ਕਾਂ ਦੇ,
ਲਾ ਕੇ ਦਸੀਆਂ ਐਸੀਆਂ ਤਾਰੀਆਂ ਨੀ।
ਸਾਰੀ ਜ਼ਿੰਦਗੀ ਹੋ ਗਈ ਪੌਂ-ਬਾਰਾਂ,
ਖੇਡਾਂ ਜਿੱਤ ਕੇ ਐਸੀਆਂ ਹਾਰੀਆਂ ਨੀ।
ਕੌਣ ਜਾਣਦਾ ਸੀ ਘਰੋਂ ਕਢਿਆਂ ਨੂੰ,
ਘਰੋਂ ਕਢਿਆਂ ਹੀ ਦਿਲ ਦੀ ਥਾਂ ਦਏਗਾ।
ਕਿਸ ਨੂੰ ਪਤਾ ਸੀ ਪਾਟੇ ਹੋਏ ਵਰਕਿਆਂ ਨੂੰ,
'ਅਮਰ' ਪ੍ਰੇਮ ਕਹਾਣੀ ਦਾ ਨਾਂ ਦਏਗਾ।

ਹੁਣ ਵੀ ਪੱਤਣਾਂ ਤੇ 'ਮੀਆਂ' ਫੜ ਛਮਕਾਂ,
ਸੁੱਤੇ ਇਸ਼ਕ ਨੂੰ ਹੀਰ ਜਗਾ ਰਹੀ ਏ।
ਸੱਦ ਵੰਝਲੀ ਦੀ ਅਜੇ ਬੇਲਿਆਂ 'ਚੋਂ,
ਓਵੇਂ ਹੀਰ ਸਲੇਟੀ ਨੂੰ ਆ ਰਹੀ ਏ।
ਸਦੀਆਂ ਬੀਤੀਆਂ ਚਾਕ ਦੀ ਭੁੱਖ ਓਵੇਂ,
ਹੀਰ ਚੂਰੀਆਂ ਓਵੇਂ ਖਵਾ ਰਹੀ ਏ।
ਰਾਂਝੇ ਸਾਹਮਣੇ ਵੇਖ ਕਲੀਰਿਆਂ ਨੂੰ,
ਹੀਰ ਰੋ ਰੋ ਨੀਵੀਆਂ ਪਾ ਰਹੀ ਏ।
ਤੋੜੇ ਸੁਟ ਕੇ ਜੰਞ ਦੇ ਮੇਲਿਆਂ ਦੇ,
ਤੋੜ ਦਿਤਾ ਈ ਚਾਕ ਦਾ ਲੱਕ ਸ਼ਾਹਾ।
ਤਾਹਨੇ ਐਸੇ ਦਿਵਾਏ ਨੀ ਤੀਲਿਆਂ ਤੋਂ,
ਵਢ ਦਿਤਾ ਈ ਜੱਟ ਦਾ ਨੱਕ ਸ਼ਾਹਾ।

ਐਸੇ ਦਿਨ ਲਿਆਂਦੇ ਨੀ ਰਾਂਝਣੇ ਤੇ,
ਕੰਨ ਪਾੜ ਕੇ ਮੁੰਦਰਾਂ ਪਾਈਆਂ ਨੀ।
ਕਾਸਾ ਹਥ ਫੜਾਇਆ ਈ ਚੌਧਰੀ ਦੇ,
ਕਿਤੇ ਮਹਿਫਲਾਂ ਚਾ ਗਰਮਾਈਆਂ ਨੀ।
ਪੱਲੇ ਅਥਰੂ ਬੰਨ੍ਹ ਕੇ ਅੱਥਰੇ ਦੇ,
ਜੂਹਾਂ ਕੀਤੀਆਂ ਚੂਲ ਪਠਾਈਆਂ ਨੀ।
ਬਾਲ ਨਾਥ ਬਣ ਔ-ਖਲਾਂ ਦਸੀਆਂ ਨੀ,
ਜੜੀਆਂ ਬੂਟੀਆਂ ਖੂਬ ਸਿਖਾਈਆਂ ਨੀ।
ਟੂਣੇਹਾਰੀਆਂ ਛੈਲ ਛਬੀਲੀਆਂ ਨੂੰ,
ਦਾਤਾਂ ਵੰਡਦਾ ਰਿਹੋਂ ਗਿਆਨ ਦੀਆਂ।
ਪੈਰ ਉਨ੍ਹਾਂ ਦੇ ਕੋਲੋਂ ਘੁਟਵਾ ਛੱਡੇ,
ਲਾਹੀਆਂ ਟਾਕੀਆਂ ਜਿਨ੍ਹਾਂ ਅਸਮਾਨ ਦੀਆਂ।

ਰਹਿੰਦੀ ਦੁਨੀਆ ਤੀਕ ਅਟੱਲ ਰਹਿਗਾ,
ਪੰਜਵੇਂ ਵੇਦ ਵਿਚ ਤੇਰਾ ਫੁਰਮਾਨ ਮੀਆਂ।
'ਮੋਤੀ ਦਬੀਏ ਨਾ', 'ਫੁੱਲ ਸਾੜੀਏ ਨਾ',
ਕੀਤਾ ਜਗ ਨੂੰ ਸਦਾ ਗਿਆਨ ਮੀਆਂ।
'ਟੁੱਟੇ ਜਾਨ ਦਾ ਜਿੰਦਰਾ ਭੇਤ ਰਹਿ ਜਾਏ',
ਦਸੀ ਆਸ਼ਕਾਂ ਦੀ ਏਵੇਂ ਸ਼ਾਨ ਮੀਆਂ।
'ਦੁੱਧਾਂ ਬਾਝ ਨਹੀਂ ਕਦੇ ਵੀ ਖੀਰ ਰਿੱਝੀ',
'ਮੁਰਸ਼ਦ ਬਿਨਾਂ ਨਾ ਰਾਹ ਆਸਾਨ ਮੀਆਂ।'
ਬਹਿ ਕੇ ਡੋਲੀ 'ਚ ਹੀਰ 'ਚੋਂ ਬੋਲਿਆ ਤੂੰ,
'ਲੈ ਚੱਲੇ ਵੇ ਬਾਬਲਾ ਲੈ ਚੱਲੇ।'
'ਲੈ ਵੇ ਰਾਂਝਿਆ ਰੱਬ ਨੂੰ ਸੌਂਪਿਆ ਤੂੰ,
ਅਸੀਂ ਖੇੜਿਆਂ ਦੇ ਵਸ ਪੈ ਚੱਲੇ।'

ਹੀਰ ਰਾਂਝੇ ਦੀ ਹੋ ਕੇ ਨਾ ਹੋ ਸਕੀ,
ਵਾਰਸ ਤੂੰ ਪਰ ਹੀਰ ਦਾ ਹੋ ਗਿਆ ਏਂ।
ਲਹਿਰਾਂ ਦੇਣ ਗਵਾਹੀ ਝਨਾਂ ਦੀਆਂ,
ਸਾਰੇ ਐਬ ਨਿਮਾਣੀ ਦੇ ਧੋ ਗਿਆ ਏਂ।
ਓਥੇ ਕੀਮਤਾਂ ਪਈਆਂ ਨੇ ਫਕਰ ਦੀਆਂ,
ਕਾਸਾ ਤੋੜ ਕੇ ਜਿਥੇ ਖਲੋ ਗਿਆ ਏਂ।
ਪੜ੍ਹਿਆਂ ਮਹਿਫਲਾਂ ਵਿਚ ਖੁਸ਼ਬੋ ਖਿਲਰੇ,
ਵਾਂਗ ਮੋਤੀਆਂ ਬੈਂਤ ਪਰੋ ਗਿਆ ਏਂ।
ਅਸਲ ਵਿਚ ਕਹਾਣੀ ਇਹ ਹੋਰ ਹੀ ਸੀ,
ਅੱਜ-ਪੱਜ ਪਾ ਕੇ ਸਾਰੀ ਕਹਿ ਗਿਆ ਏਂ।
'ਭਾਗ ਭਰੀ' ਦੀ ਅੱਖ ਦਾ ਸੀ ਪਾਣੀ,
ਜਿਹਨੂੰ ਜਾਣ ਝਨਾਂ ਤੂੰ ਵਹਿ ਗਿਆ ਏਂ।

ਮੈਂ ਕੀ ਆਖਾਂ ? ਪੰਜਾਬ ਦੀ ਧਰਤ ਆਖੇ,
ਵਾਰਸ ਜੰਡਾਂ ਕਰੀਰਾਂ ਤੋਂ ਗਿਆ ਸਦਕੇ।
ਸਾਰੀ ਵਾਰੀ ਪਿਆਰ ਤੋਂ ਪਿਆਰ ਪੂੰਜੀ,
ਵਾਰਸ ਪਿਆਰ ਜਗੀਰਾਂ ਤੋਂ ਗਿਆ ਸਦਕੇ।
ਭੇਤ ਜ਼ਿੰਦਗੀ ਦੇ ਦੱਸੇ ਖੋਹਲ ਸਾਰੇ,
ਵਾਰਸ ਪਾਕ ਜ਼ਮੀਰਾਂ ਤੋਂ ਗਿਆ ਸਦਕੇ।
ਬੋਲੀ ਵਲੋਂ ਖਜ਼ਾਨੇ ਲੁਟਾ ਛੱਡੇ,
'ਵਾਰਸ' ਮਾਂਦਰੀ ਸ਼ੀਰਾਂ ਤੋਂ ਗਿਆ ਸਦਕੇ।
ਤਾਹੀਓਂ ਵਾਂਗ ਪੈਗ਼ੰਬਰਾਂ ਪੂਜਦਾ ਏ,
ਹੀਰਾਂ ਰਾਂਝਿਆਂ ਵਾਲਾ ਪੰਜਾਬ ਤੇਰਾ,
ਉਂਞ ਤੇ ਬਣਨ ਨੂੰ ਬਣੇ ਨੇ ਕਈ 'ਵਾਰਸ',
ਬਣ ਨਹੀਂ ਸਕਿਆ ਕੋਈ ਜਵਾਬ ਤੇਰਾ।



# ੧੯੪੭

ਟੁੱਟ ਗਈਆਂ ਸਦੀਆਂ ਤੋਂ ਗੰਢੀਆਂ,
ਹਮ-ਵਤਨੀਆਂ ਦੀਆਂ ਸਾਂਝਾਂ।
ਧੜਕਣ ਲਗ ਪਏ ਸੁੰਨ ਕਲੇਜੇ,
ਲਗੀਆਂ ਜਿਗਰੀਂ ਡਾਂਹਝਾਂ।
ਵੈਰ-ਤਅੱਸਬ ਫਿਰ ਗਿਆ ਦਿਲ ਤੇ,
ਢਿਡ ਦੀ ਲੀਹ ਦੇ ਵਾਂਗੂੰ—
ਕੈਅ ਬਣ ਡੁਲ੍ਹੀ ਮਜ਼੍ਹਬ ਪ੍ਰਸਤੀ,
ਬਣੀਆਂ ਲਹੂ ਦੀਆਂ ਮਾਂਝਾਂ।

ਜਾਂ ਰਾਜਨੀਤੀ ਬੁਰਕਾ ਪਾ ਮੌਤ ਦਾ ਸੀ ਨੱਚੀ।
ਹਰ ਲਾਟ ਦੀਵਿਆਂ ਦੀ ਘਰ ਨੂੰ ਜਲਾ ਸੀ ਮੱਚੀ।
ਪਰ ਸੜ ਗਏ ਕਿਸੇ ਦੇ ਬਾਂਹ ਟੁੱਟ ਗਈ ਕਿਸੇ ਦੀ।
ਪੀਰਾਂ ਗੁਰਾਂ ਦੇ ਵੇਲ਼ੇ,
ਕਿਸਮਤ ਲਿਖੀ ਲਿਖਾਈ ਸੀ ਫੁੱਟ ਗਈ ਕਿਸੇ ਦੀ।

ਫੜ ਕੇ ਕਿਸੇ ਦੇ ਡੌਲੇ, ਥਾਪੀ ਕਿਸੇ ਸੀ ਮਾਰੀ।
ਛੁਰੀਆਂ ਕਿਸੇ ਲਵਾਈਆਂ, ਗੈਰਤ ਕਿਸੇ ਵੰਗਾਰੀ।
ਸੁੱਕੇ ਬਰੂਦ ਤਾਈਂ ਤੀਲੀ ਜਦੋਂ ਵਿਖਾ ਕੇ
ਸੁੱਤੀ ਕਲਾ ਚਿਰਾਂ ਦੀ ਪਲ ਵਿੱਚ ਕਿਸੇ ਜਗਾਈ।
ਵਧਿਆ ਸਗੋਂ ਹਨੇਰਾ ਚਾਨਣ ਬੇ-ਨੂਰ ਹੋਏ।
ਝੁਗੀਆਂ 'ਚ ਰਹਿਣ ਵਾਲੇ,
ਮਹਿਲਾਂ 'ਚ ਰਹਿਣ ਵਾਲੇ,
ਛਡਣ ਲਗੇ ਬਰੂਹਾਂ ਨਜ਼ਰਾਂ ਉਠਾ ਨਾ ਸਕੇ
ਸੋਚਾਂ 'ਚ ਡੋਬੂ ਖਾਂਦੇ ਬੇੜੀ ਦਾ ਪੂਰ ਹੋਏ।

ਮਿਰਜ਼ੇ ਤੇ ਸਾਹਿਬਾਂ ਦੇ ਲੁਕਵੇਂ ਮਿਲਾਪ ਝੁਲਸੇ।
ਸੰਤਾਂ ਮਹਾਤਮਾਂ ਦੇ ਪੀਰਾਂ ਤੇ ਮੁਰਸ਼ਦਾਂ ਦੇ,
ਰੱਬ ਦੀ ਰਜ਼ਾ 'ਚ ਛੋਹੇ ਸਾਂਝੇ ਅਲਾਪ ਝੁਲਸੇ।
ਹੋਤਾਂ ਦੇ ਵੱਸ ਪੁੰਨੂੰ, ਦੁੱਖਾਂ ਦੇ ਵੱਸ ਸੱਸੀ।
ਖੂਹਿਆਂ ਦੀ ਚੁੱਕ ਮਿਟੀ ਵਿਚ ਮਾਂਗ ਦੇ ਸੀ ਪਾਂਦੀ,
ਜਾਣੇ ਨਾ ਥਾਂ ਟਿਕਾਣਾ ਝੱਲੀ ਹੋ ਜਾਏ ਨੱਸੀ।

ਪੈਰਾਂ 'ਚ ਰੁਲ ਗਈਆਂ ਖੇੜੇ ਦੀਆਂ ਬਹਾਰਾਂ।
ਰੀਝਾਂ ਅਗਿਣਤ ਲੈ ਕੇ ਜਜ਼ਬੇ ਬੇਅੰਤ ਲੈ ਕੇ,
ਖੂਹਾਂ 'ਚ ਮਾਰ ਛਾਲਾਂ
ਅਣਖਾਂ ਨੂੰ ਹੋਰ ਧੋਤਾ ਡੋਲੇ ਦਿਆਂ ਸ਼ਿੰਗਾਰਾਂ।
ਲਾੜੇ ਦੇ ਲਹੂ 'ਚ ਡੁੱਬੇ ਘੋੜੀ ਦੇ ਪੈਰ ਚਾਰੇ।
ਮਿੰਟਾਂ ਦੇ ਵਿਚ ਟੁੱਟੇ, ਉਮਰਾਂ ਦੇ ਭਾਈਚਾਰੇ।

ਵਡਿਆਂ ਦੀਆਂ ਦੁਆਵਾਂ ਬਚਿਆਂ ਤੋਂ ਦੂਰ ਹੋਈਆਂ।
ਹੁਸਨ ਦੀਆਂ ਨੁਹਾਰਾਂ
ਮਜ਼ਬੀ ਅਦਾਲਤਾਂ ਵਿਚ, ਤੋਹਫ਼ੇ ਦੇ ਤੌਰ ਉੱਤੇ,
ਸਹਿਮਾਂ ਦੇ ਰੂਪ ਅੰਦਰ,
ਜ਼ੁਲਮਾਂ ਦੇ ਰਾਹੀਂ ਵੇਖੋ ਹਾਜ਼ਰ ਹਜ਼ੂਰ ਹੋਈਆਂ।

ਹੋ ਹੋ ਕੇ ਵਰਕਾ ਵਰਕਾ ਵਾਰਸ ਦੀ ਹੀਰ ਰੋਵੇ।
ਲੁਡਨ ਝਨਾਂ 'ਚ ਡੁੱਬਾ,
ਸਹਿਤੀ ਦਾ ਮਾਨ ਟੁੱਟਾ,
ਕਾਸਾ ਕਿਤੇ ਤੁੜਾ ਕੇ ਰਾਂਝਾ ਫਕੀਰ ਰੋਵੇ।
ਆਲਮ ਬਚਾ ਨਾ ਸਕੇ ਆਪਣੇ ਖਿਆਲ ਸਾਂਝੇ,
ਤ੍ਰਿੰਞਣ ਦੇ ਗੀਤ ਡੁਸਕੇ ਤੇ ਕਿਲਕਿਲੀ ਵੀ ਰੋਈ
ਤੇ ਭੰਗੜੇ ਬਚੇ ਨਾ, ਗਿਧੇ ਦੇ ਤਾਲ ਸਾਂਝੇ,
ਮੰਦਰਾਂ ਮਸੀਤਾਂ ਅੰਦਰ ਸਾਂਝੇ ਪਏ ਅਨ੍ਹੇਰੇ।
ਪੂਜਾ 'ਸਥਾਨ ਉਤੇ
ਮਜ਼ਬੀ ਜਨੂਨੀਆਂ ਨੇ
ਆ ਵਹਿਸ਼ੀਆਂ ਦੇ ਵਾਂਗੂੰ ਗੱਡੇ ਨਵੇਂ ਫਰੇਰੇ।

ਤੜਫੇ ਪੰਜਾਬ ਦਾਤਾ, ਨੰਗੀ ਸਿਰੋਂ ਸਵਾਣੀ।
'ਬੰਗਾਲ ਅਜ ਭੁਖਾ' ਸੁਣਿਆ ਸੀ ਦਾਨ ਵੇਲੇ,
ਅਜ ਆਪ ਦਾਨ ਮੰਗਦੀ ਬਣ ਕੇ ਉਹੋ ਕਹਾਣੀ।
ਇਹ ਪਿੰਡ ਘੁਗ ਵਸਦੇ ਏਦਾਂ ਗਏ ਉਜਾੜੇ।
ਕਾਗਜ਼ ਉਤੇ ਉਲੀਕੇ ਭੇਤਾਂ ਭਰੇ ਸੁਨੇਹੇ,
ਦੁਨੀਆ ਕੋਲੋਂ ਲੁਕਾ ਕੇ ਜਾਂਦੇ ਜਿਵੇਂ ਨੇ ਪਾੜੇ।

ਕੀ ਹੋ ਗਿਆ ਤਾਂ ਕਹਿੰਦੇ, 'ਆਖਰ ਕਿਨ੍ਹੇ ਇਹ ਕੀਤਾ ?
ਇਹ ਕੀਮਤੀ ਲਹੂ ਸੀ ਲਾ ਡੀਕ ਕਿਸ ਨੇ ਪੀਤਾ ?'
ਆਖਰ ਤਾਂ ਅਕਲ ਪਰਦੇ ਪਿੱਛੇ ਕੋਈ ਖੜਾ ਸੀ।
ਜਿਸ ਦੇ ਇਸ਼ਾਰਿਆਂ ਤੇ ਕਠ-ਪੁਤਲੀਆਂ ਦੇ ਵਾਂਗੂੰ,
ਇਹ ਨਾਚ ਕਰਨ ਵਾਲਾ ਖੂਨੀ ਕੋਈ ਧੜਾ ਸੀ।
ਹੁਣ ਤੇ ਪਛਾਣ ਲਈਏ ਆਪਣੇ ਅਤੇ ਬੇਗਾਨੇ।
ਭਰਿਆਂ ਮਤਾਂ ਇਹ ਜਾਏ ਫਿਰ ਜਾਮ ਜ਼ਿੰਦਗੀ ਦਾ,
ਰੌਣਕ 'ਚ ਬਦਲਣੇ ਨੇ ਉਜੜੇ ਹੋਏ ਮੈਖ਼ਾਨੇ।



# ਅਮਨ ਅਪੀਲ

ਅਮਨ ਪੁਕਾਰੇ, "ਆ ਜਾਓ ਸਾਰੇ ਬਣੀਏ ਇਕ ਕਤਾਰ,
ਗਗਨਾਂ ਤੇ ਜਿਉਂ ਉੱਡਣ ਘੁਗੀਆਂ ਬਣ ਕੇ ਲੰਮੀ ਡਾਰ।"

ਗਿੱਧੇ-ਭੰਗੜੇ, ਕਿੱਕਲੀ-ਮਾਹੀਏ ਆਓ ਬਚਾਈਏ ਸਾਰੇ।
'ਵਾਰਸ,' 'ਬੁਲ੍ਹੇ,' ਕਾਦਰ ਸੁੱਤੇ ਆਓ ਜਗਾਈਏ ਸਾਰੇ।
ਪੂਰਨ ਉਤੇ ਚਲ ਨਾ ਜਾਏ, ਲੂਣਾਂ ਦੀ ਤਲਵਾਰ-
ਅਮਨ ਪੁਕਾਰੇ...

ਮੁੰਜਰਾਂ-ਸਿਟੇ ਅਤੇ ਕਪਾਹਵਾਂ, ਰਲ ਕੇ ਆਓ ਬਚਾਈਏ।
ਉਸ ਕਾਦਰ ਦੀਆਂ ਇਹ ਨਿਹਮਤਾਂ, ਖਾਈਏ ਅਤੇ ਹੰਢਾਈਏ।
ਛਟ੍ਹੀ-ਬਾਜਰਾ ਆਓ ਬਚਾਈਏ, ਛਲੀਆਂ ਭਰੀ ਜਵਾਰ-
ਅਮਨ ਪੁਕਾਰੇ ...

ਖਿੱਦੋ-ਖੂੰਡੀ, ਜੰਡ-ਬਰਾਹਮਣ, ਨਾਲੇ ਗੁੱਲੀ-ਡੰਡਾ।
ਗੋਰਾ-ਬੱਗਾ ਪੰਜ-ਕਲਿਆਣੀ, ਮੀਣਾ-ਭੂਰਾ ਸੰਢਾ।
ਹਾਲੀ ਜੋਗਾਂ ਸਣੇ ਬਚਾਈਏ, ਟਲੀਆਂ ਦੀ ਟੁਣਕਾਰ—
ਅਮਨ ਪੁਕਾਰੇ.....

ਚਰਖੀ-ਘੂਕਰ ਆਓ ਬਚਾਈਏ, ਨਾਲੇ ਪੀਂਘ-ਹੁਲਾਰੇ।
ਮਾਂਗਾਂ ਦੇ ਸੰਧੂਰ ਬਚਾਈਏ, ਨਾਲੇ ਘੁੰਡ-ਇਸ਼ਾਰੇ।
ਸੋਹਣੇ ਸੋਹਣੇ ਨੈਣ ਬਚਾਈਏ, ਦੰਦ ਮੋਤੀਆਂ ਹਾਰ-
ਅਮਨ ਪੁਕਾਰੇ......

ਆਓ ਬਚਾਈਏ ਗੁੱਡੀ-ਗੁੱਡਾ, ਗਹਿਣਿਆਂ ਭਰੀ ਪਟਾਰੀ।
ਆਓ ਬਚਾਈਏ ਸੂਈ-ਕਸੀਦਾ, ਸੁੱਭਰ ਤੇ ਫੁਲਕਾਰੀ।
ਆਓ ਬਚਾਈਏ ਸਣੇ ਰਿੜਕਣੇ, ਵੰਗਾਂ ਦੀ ਛਣਕਾਰ—
ਅਮਨ ਪੁਕਾਰੇ......

ਦੇਸ਼ ਦੀ ਦੌਲਤ ਆਓ ਬਚਾਈਏ, ਮਿਲਾਂ ਅਤੇ ਮਸ਼ੀਨਾਂ।
ਸਜਣੋਂ ਰਲ ਕੇ ਆਓ ਬਚਾਈਏ, ਢੋਲ ਵੰਝਲੀ ਬੀਨਾਂ।
ਆਸਾ, ਭੈਰੋਂ, ਦੀਪਕ, ਗਉੜੀ, ਠੁਮਰੀ ਸਣੇ ਮਲ੍ਹਾਰ—
ਅਮਨ ਪੁਕਾਰੇ.....

ਸਜਣੋਂ, ਆਓ ਬਚਾਈਏ ਰਲ ਕੇ, ਵੇਦ, ਗਰੰਥ, ਕੁਰਾਨ।
ਢੇਰੀ ਹੋਣੋਂ, ਆਓ ਬਚਾਈਏ, ਧਰਮਾਂ ਦੇ ਅਸਥਾਨ।
ਈਸਾ ਦੀ ਅੰਜੀਲ ਬਚਾਈਏ, ਬੁਧ ਜੀ ਦਾ ਪਰਚਾਰ—
ਅਮਨ ਪੁਕਾਰੇ......

ਨਿਕੜਿਆਂ ਦੇ ਆਓ ਬਚਾਈਏ, ਕਾਇਦੇ ਅਤੇ ਪੜ੍ਹਾਈਆਂ।
ਆਓ ਬਚਾਈਏ ਭਾਬੀਆਂ ਦੇ ਨਾਲ, ਦਿਓਰਾਂ ਦੀਆਂ ਲੜਾਈਆਂ।

ਆਓ ਬਚਾਈਏ ਮਾਵਾਂ ਨੇ ਜੋ, ਪਾਣੀ ਪੀਤੇ ਵਾਰ-
ਅਮਨ ਪੁਕਾਰੇ.....

ਆਓ ਬਚਾਈਏ ਸੋਹਣੀਆਂ, ਹੀਰਾਂ, ਰਾਂਝੇ ਤੇ ਮਹੀਂਵਾਲ।
ਮਿਰਜ਼ੇ-ਸਾਹਿਬਾਂ ਆਓ ਬਚਾਈਏ, ਸੱਸੀ-ਪੁੰਨੂੰ ਨਾਲ।
ਘੋੜੀਆਂ ਸਣੇ ਬਚਾਈਏ ਲਾੜ੍ਹੇ, ਡੋਲਿਆਂ ਸਣੇ ਕਹਾਰ-
ਅਮਨ ਪੁਕਾਰੇ.....

ਆਓ ਬਚਾਈਏ ਉਨਤੀ ਅਪਣੀ, ਨਾਲੇ ਕਿਰਤਾਂ-ਕਾਰਾਂ।
ਆਓ ਬਚਾਈਏ ਸਾਇੰਸ ਦੀਆਂ, ਸੋਚਾਂ ਅਤੇ ਵੀਚਾਰਾਂ।
ਆਓ ਬਚਾਈਏ ਕਵੀ, ਲਿਖਾਰੀ, ਆਪਣੇ ਚਿਤ੍ਰਕਾਰ-
ਅਮਨ ਪੁਕਾਰੇ.....

ਆਓ ਬਚਾਈਏ ਸੂਲੀਆਂ ਉਤੇ, ਟੰਗੇ ਹੋਏ ਮਨਸੂਰ।
ਬਾਹਵਾਂ ਦੇ ਪਤਵਾਰ ਬਣਾ ਕੇ, ਪਾਰ ਲੰਘਾਈਏ ਪੂਰ।
ਅਮਨ-ਹੱਕ ਵਿਚ ਆਓ ਲਗਾਈਏ, ਨਾਵਿਆਂ ਦੀ ਭਰਮਾਰ-
ਅਮਨ ਪੁਕਾਰੇ.....

ਕਠਿਆਂ ਹੋ ਕੇ ਜੰਗ ਬਾਜਾਂ ਦੇ, ਜੇ ਨਾ ਰਸਤੇ ਰੋਕੇ।
ਕੁਦਰਤ ਦੇ ਇਹ ਸਭ ਨਜ਼ਾਰੇ, ਜਾਣੇ ਅਗ ਵਿਚ ਝੋਕੇ।
ਦਿਸਣੀ ਨਾ ਕੋਈ ਮਹਿਲ ਅਟਾਰੀ, ਨਾ ਛੱਨਾਂ, ਨਾ ਢਾਰ-
ਅਮਨ ਪੁਕਾਰੇ.....

ਦੁਕਾਨ-ਦਾਰਾਂ ਦੇ ਆਵੋ ਰਲ ਕੇ, ਤਕੜੀ-ਤੋਲ ਬਚਾਈਏ।
ਆਪਣੇ ਪੈਰੀਂ ਆਪ ਖਲੋ ਕੇ, ਆਪਣੇ ਬੋਲ ਬਚਾਈਏ।
ਬੰਬਾਂ ਦੀ ਅੱਗ ਠੰਢੀ ਕਰੀਏ, ਬਣ ਕੇ ਸਾਉਣ ਫੁਹਾਰ-
ਅਮਨ ਪੁਕਾਰੇ.....

ਅਮਨ ਲੋੜਦੇ ਲੋਕਾਂ ਨੇ, ਕੀ ਕਰਨੇ ਤੋਪਾਂ ਗੋਲੇ,
ਜੰਗ ਬਾਜ਼ਾਂ ਦਿਆਂ ਨਕਸ਼ਿਆਂ ਉਤੇ, ਦੇਣੇ ਫੇਰ ਪਰੋਲੇ।
ਅਰਬਾਂ ਗਿਣਤੀ ਤੇ ਹੁਣ ਇਕ ਨੂੰ, ਕਰਨ ਨਾ ਦੇਣਾ ਵਾਰ–
ਅਮਨ ਪੁਕਾਰੇ.....

ਨੀਲੇ ਝੰਡੇ ਦੀ ਛਾਂ ਹੇਠਾਂ, ਆ ਕੇ ਜੁੜ ਜਾਓ ਸਾਰੇ।
ਟੈਣੀ ਦਾ ਰਾਹ ਰੋਕਣ ਦੇ ਲਈ, ਦਲ ਬਣਾ ਲਓ ਭਾਰੇ।
"ਅਮਰ" ਜੱਗ ਸਾਰੇ ਵਿਚ ਗੂੰਜੇ, ਅਮਨ ਦੀ ਜੈ ਜੈ ਕਾਰ–
ਅਮਨ ਪੁਕਾਰੇ.....



# ਮਾਂ ਦੀ ਲੋਰੀ

ਜੁਗ ਜੁਗ ਜੀਵੇਂ ਮੇਰੇ ਲਾਲ।
ਰਹਿਣ ਬਹਾਰਾਂ ਤੇਰੇ ਨਾਲ।
ਤੂੰ ਮੇਰੀਆਂ ਅਖੀਆਂ ਦਾ ਤਾਰਾ।
ਤੂੰ ਭੈਣਾਂ ਦਾ ਵੀਰ ਪਿਆਰਾ।
ਓਸ ਪਿਤਾ ਦੇ ਦਿਲ ਦਾ ਟੁਕੜਾ,
ਘਾਲਾਂ ਰਿਹਾ ਜੋ ਚਿਰ ਤੋਂ ਘਾਲ।
ਜੁਗ ਜੁਗ ਜੀਵੇਂ ਮੇਰੇ ਲਾਲ।

ਚੰਨ ! ਚਾਨਣੀ ਨਾਰ ਹੈ ਤੇਰੀ।
ਜਗ ਦਾ ਰੂਪ ਉਤਾਰ ਹੈ ਤੇਰੀ।
ਵੇਖਣ ਦੇ ਲਈ ਰਸਤਾ ਤੇਰਾ,
ਤਾਰਿਆਂ ਲਏ ਨੇ ਦੀਵੇ ਬਾਲ।
ਜੁਗ ਜੁਗ.......

ਹਾਸੇ ਤੇਰੇ, ਫੁਲ ਹਸਾਉਂਦੇ।
ਰੋਣੇ ਤੇਰੇ ਰਾਗ ਜਮਾਉਂਦੇ।
ਰੀਸਾਂ ਤੇਰੀਆਂ ਕਰਦੇ ਕਰਦੇ,
ਘਸ ਚਲੇ ਮੰਦਰੀਂ ਘੜਿਆਲ।
ਜੁਗ ਜੁਗ..........

ਤਤੀਆਂ ਵਾਵਾਂ ਠਾਰਨ ਦੇ ਲਈ।
ਡੁਬਦੇ ਬੇੜੇ ਤਾਰਨ ਦੇ ਲਈ।
ਜਿਥੇ ਸੰਮੀਆਂ ਸੱਜ-ਵਿਆਹੀਆਂ,
ਪੈਰੀਂ ਰਖਦੀਆਂ ਹੈਣ ਭੁਚਾਲ।
ਜੁਗ ਜੁਗ.......

ਮਾਣੇਂ ਰਜ ਜਵਾਨੀ ਅਪਣੀ।
ਜਗ ਨੂੰ ਦਵੇਂ ਨਿਸ਼ਾਨੀ ਅਪਣੀ।
ਮੈਥੋਂ ਵਧ ਪਿਆਰੇ ਧਰਤੀ,
ਮੈਂ ਅੰਬੜੀ ਦਾ ਇਕ ਸਵਾਲ:-
ਜੁਗ ਜੁਗ ਜੀਵੇਂ ਮੇਰੇ ਲਾਲ।



# ਰਖੜੀ

ਭੈਣ : ਰੱਖੜੀ ਦਾ ਤਿਓਹਾਰ ਆ ਗਿਆ ਵੀਰਾ ਵੇ!
ਬਾਂਹ ਕਰ ਬੰਨ੍ਹਾਂ, ਰੱਖੜੀ ਪਿਆਰਿਆ ਵੀਰਾ ਵੇ।

ਵੀਰ : ਰੱਖੜੀ ਭੈਣੇ ਕਿਦਾਂ ਅਜੇ ਬੰਨ੍ਹਾਵਾਂ ਨੀ?
ਅਮਨ ਮੇਰਾ ਵਿਚ ਖਤਰੇ, ਮੈਂ ਕੁਰਲਾਵਾਂ ਨੀ।

ਭੈਣ : ਰੱਖੜੀ ਮੇਰੀ ਵੀਰਾ ਅਮਨ ਬਚਾਏਗੀ।
ਅੱਗ-ਮੂੰਹੋਂ ਸੰਸਾਰ ਨੂੰ ਕੱਢ ਵਿਖਾਏਗੀ।

ਵੀਰ : ਮੌਲੀ ਦੇ ਕੀ ਧਾਗੇ ਭੈਣ ਸਵਾਰਣਗੇ?
ਕਿਦਾਂ ਅਮਨ ਬਚਾਊ ਜੋਸ਼ ਉਭਾਰਣਗੇ?

ਭੈਣ : ਸਾਂਝਾਂ ਪਾ ਸੰਸਾਰ ਬਚਾਉਂਦੇ ਵੀਰਾ ਵੇ।
ਜੰਗ ਬਾਝ ਤਾਂ ਹੋ ਹੋ ਵੇਖੇ ਵੀਰਾ ਵੇ।

ਵੀਰ : ਸਾਂਝ ਭਰੀ ਬੰਨ੍ਹ ਰਖੜੀ ਭੈਣੇ ਆਂਹਦਾ ਹਾਂ।
ਵੇਖੀ ਮੈਂ ਹੁਣ ਕਿਦ੍ਹਾਂ ਅਮਨ ਬਚਾਂਦਾ ਹਾਂ।

ਭੈਣ : ਵੀਰਾ, ਹਰ ਇਨਸਾਨ ਨੇਕ ਤਿਰੇ ਨਾਲ ਵੇ।
ਦੁਖ-ਸੁਖ ਦੇ ਵਿਚ ਹੋਣਾ ਜਿਨ੍ਹਾਂ ਖ਼ਿਆਲ ਵੇ।

ਵੀਰ : ਅਜ ਤੋਂ ਮੈਂ ਲੋਕਾਂ ਦਾ, ਮੇਰੇ ਲੋਕ ਨੀ।
ਜੰਗਾਂ ਦਾ ਰਾਹ ਦੇਣਾ, ਰਲ ਕੇ ਰੋਕ ਨੀ।

ਭੈਣ : ਵੀਰਾ ਵਸੇਂ ਤੂੰ, ਖਿੜੇ ਫੁਲ-ਵਾੜੀ ਵੇ।
ਦੇਂਦੀ ਰਹੇ ਅਸੀਸਾਂ ਭੈਣ ਪਿਆਰੀ ਵੇ।



# ਭਾਬੋ ਦਾ ਮਾਰੇ ਖ਼ਿਆਲ

ਭਾਬੋ ਦਾ ਮਾਰੇ ਖ਼ਿਆਲ, ਵੇ ਵੀਰਾ !
ਭਾਬੋ ਦਾ ਮਾਰੇ ਖ਼ਿਆਲ।
ਜਿਸ ਦੀ ਗੋਦੀ ਖੇਡ ਰਿਹਾ ਏ,
ਫੁੱਲਾਂ ਵਰਗਾ ਬਾਲ, ਭਾਬੋ ਦਾ......

ਹੋ ਗਏ ਨੇ ਅਕਬਾਲ ਸਵਾਏ,
ਸੁਖਨਾਂ ਰੰਗ ਲਿਆਈਆਂ।
ਅੰਮੜੀ ਫਿਰੇ ਪਤਾਸੇ ਵੰਡਦੀ,
ਬਾਪੂ ਲਏ ਵਧਾਈਆਂ।
ਲਾਹ ਦੇ ਤੂੰ ਬੰਦੂਕ ਮੋਢਿਓਂ,
ਨਾ ਕਰ ਏਨੀ ਕਾਲ੍ਹ—
ਭਾਬੋ ਦਾ.........

ਮਸਾਂ ਮਸਾਂ ਰਬ ਵੇਲਾ ਆਂਦਾ,
ਨਾਲੇ ਫਸਲਾਂ ਪਕੀਆਂ।
ਆਈ ਵਿਸਾਖੀ ਖੁਸ਼ੀਆਂ ਲੈ ਕੇ,
ਹਿਣਕਣ ਮੇਲੇ ਬਕੀਆਂ।
ਹਾਣੀ ਤੇਰੇ ਭੰਗੜਾ ਪਾਉਂਦੇ,
ਸੱਦਾਂ ਲਾਉਂਦੇ ਨਾਲ—
ਭਾਬੋ ਦਾ........ ...

ਬੁਰੀਆਂ ਹੁੰਦੀਆਂ ਲਾਮਾਂ ਵੀਰਾ,
ਹੁੰਦੇ ਬੁਰੇ ਵਿਛੋੜੇ।
ਖੇਲੇ ਹੋਵਨ ਮਹਿਲ ਮਾੜੀਆਂ,
ਨੈਣ ਨੇ ਪੈਂਦੇ ਰੋਹੜੇ।

ਉਡ ਜਾਵਣ ਵਾਲਾਂ'ਚੋਂ ਚਿੜੀਆਂ,
ਟੁਟ ਜਾਂਦੇ ਨੇ ਜਾਲ--
ਭਾਬੋ ਦਾ......

ਵੇਖ ਵੇਖ ਕੇ ਵੀਰਾ ਹੱਸੇ,
ਭਾਬੋ ਲਾਲ ਖਿਡਾਵੇ।
ਵਸਦਾ ਰਹੇ ਬਾਬਲ ਦਾ ਖੇੜਾ,
ਵਾ ਨਾ ਤੱਤੀ ਆਵੇ।

ਸਾਵੇਂ ਪਾਵਾਂ, ਪੀਂਘਾਂ ਝੂਟਾਂ,
ਕਿਕਲੀ ਪਾਵਾਂ ਬਾਲ!
ਭਾਬੋ ਦਾ ਮਾਰੇ ਖਿਆਲ।



# ਅਜ ਮੱਸਿਆ ਦੀ ਰਾਤ

ਤਰਲੇ ਕਰਦੀ, ਹਉਕੇ ਭਰਦੀ,
ਅਜ ਨਾ ਜਾਹ ਪਰਦੇਸ।
ਚੰਨ ਵੇ, ਅਜ ਮੱਸਿਆ ਦੀ ਰਾਤ–

ਵਾਟਾਂ ਤਕ ਤਕ ਪੱਕੀਆਂ ਅਖੀਆਂ,
ਕਲ੍ਹ ਆਇਆ, ਅਜ ਤੁਰਿਆ।
ਕਾਹਲ ਤੇਰੀ ਦਿਲ ਕਾਹਲੀ ਪਾਵੇ,
ਜਾ ਵੇ ਦਿਲ ਦਿਆ ਬੁਰਿਆ,

ਕਲ-ਮੁ-ਕੱਲੀ ਸੁੰਞ ਉਜਾੜਾਂ,
ਲਾ ਕੇ ਨਾ ਜਾ ਠੇਸ।
ਚੰਨ ਵੇ, ਅੱਖੀਆਂ ਵਿਚ ਬਰਸਾਤ -
ਤਰਲੇ ਕਰਦੀ.....

ਚਾਅ ਚੜ੍ਹਿਆ ਜੇ ਜਾਣ ਦਾ ਤੈਨੂੰ,
ਮੈਨੂੰ ਵੀ ਲੈ ਚਲ ਨਾਲੇ।
ਨਹੀਂ ਲਿਜਾਣਾ, ਡੱਕਰੇ ਕਰ ਜਾ,
ਘਰ ਨੂੰ ਲਾ ਜਾ ਤਾਲੇ।
ਗਲੀ ਗਲੀ ਕਈ ਰਾਵਣ ਫਿਰਦੇ,
ਸਾਧਾਂ ਦਾ ਕਰ ਭੇਸ।
ਚੰਨ ਵੇ, ਸੀਤਾ ਔਰਤ ਜ਼ਾਤ-
ਤਰਲੇ ਕਰਦੀ......

ਤੇਰੇ ਬਾਝੋਂ ਪੀਲੀ ਹੋ ਗਈ,
ਭਖਦੀ ਮੇਰੀ ਜਵਾਨੀ।
ਚੂੜਾ ਹੋ ਗਿਆ ਟੋਟੇ ਟੋਟੇ,
ਘਸ ਗਈ ਛਾਪ ਨਿਸ਼ਾਨੀ।
ਕਰ ਕੇ ਖਾ ਲਊਂ, ਗੰਢ ਕੇ ਪਾ ਲਊਂ,
ਛੱਡ ਕੇ ਨਾ ਜਾ ਦੇਸ।
ਚੰਨ ਵੇ, ਕਰ ਲਊਂ ਆਤਮਘਾਤ-
ਤਰਲੇ ਕਰਦੀ ਹਉਕੇ ਭਰਦੀ,
ਅਜ ਨਾ ਜਾਹ ਪਰਦੇਸ।
ਚੰਨ ਵੇ, ਅਜ ਮੱਸਿਆ ਦੀ ਰਾਤ।



# ਨੱਚ ਲੈਣ ਦਓ

ਅਜ ਸੁਪਨੇ 'ਚ ਆਉਣ ਵਾਲੇ ਆਉਣਾ, ਨੀ ਅਜ ਮੈਨੂੰ ਨੱਚ ਲੈਣ ਦਓ
ਬਣ ਲੈਣ ਦਿਓ ਓਸ ਦਾ ਖਿਡਾਉਣਾ, ਨੀ ਅਜ ਮੈਨੂੰ ਨੱਚ ਲੈਣ ਦਓ

ਯਾਦ ਉਹਦੀ ਦਿਲੋਂ ਚਲ ਅਖੀਆਂ 'ਚ ਆ ਗਈ।
ਚਿੱਠੀ ਉਹਦੀ ਕੱਖਾਂ ਦੀ ਨੂੰ ਲੱਖਾਂ ਦੀ ਬਣਾ ਗਈ।
ਚਿੱਠੀ ਉਹਦੀ, ਉਹਨੂੰ ਜਾਣ ਅਨ-ਪੜ੍ਹ ਪੜ੍ਹੀ ਜਾਵਾਂ।
ਸਿਖ ਲਿਆ ਆਪੇ ਹੀ ਉਠਾਉਣਾ–
ਨੀ ਅਜ...

ਘਰ ਦੀ ਮੈਂ ਇਕ ਇਕ ਚੀਜ਼ ਹੈ ਸਜਾ ਲਈ,
ਜਾਨ ਕਢ ਆਪਣੀ ਮੈਂ ਭਾਂਡਿਆਂ 'ਚ ਪਾ ਲਈ,
ਕਦੇ ਮੈਨੂੰ ਓਸ ਨੇ, ਤੇ ਕਦੇ ਮੈਂ ਓਸ ਤਾਈਂ,
ਜੂਠਾ ਇਕ ਦੂਜੇ ਨੂੰ ਖੁਵਾਉਣਾ·
ਨੀ ਅਜ...

ਸ਼ੀਸ਼ੇ ਵਲ ਵੇਖਾਂ, ਸ਼ੀਸ਼ਾ ਰੂਪ ਹੈ ਚੜ੍ਹਾਂਵਦਾ,
ਮੋਤੀਏ ਨੂੰ ਹੱਥ ਲਾਵਾਂ, ਝੁਕ ਝੁਕ ਜਾਂਵਦਾ,
ਸੱਕ ਮਲਾਂ ਕਦੇ ਨੀ ਮੈਂ, ਬੰਨ੍ਹ ਕੇ ਸਲਾਈ ਪਾਵਾਂ,
ਚੀਰ 'ਚ ਸੰਧੂਰ ਅਜੇ ਪਾਉਣਾ–
ਨੀ ਅਜ...

ਘਟਾਂ ਆਖ ਰਹੀਆਂ ਨੇ, ਉਜਾੜਾਂ ਅਜ ਵੱਸਣਾ,
"ਕਸੀਆਂ ਨੇ ਡੁਲ੍ਹਣਾ ਤੇ ਡੁਲ੍ਹਿਆਂ ਨੇ ਹੱਸਣਾ,
"ਰੂਪ ਨੂੰ ਪਟਾਰੀ ਵਿਚੋਂ ਪੰਦਰਾਂ ਸ਼ਿੰਗਾਰ ਲੱਭੇ,
ਸੋਲ੍ਹਵਾਂ ਉਹ ਆਊ ਤੇ ਲਗਾਉਣਾ–
ਨੀ ਅਜ.....

ਲੰਘੇਗਾ ਬਾਰੂਹਾਂ ਤੇ ਮੈਂ ਬੂਹੇ ਪਿਛੇ ਲੁਕਾਂਗੀ,
ਲਭ ਲਊ ਮੈਨੂੰ ਤੇ ਮੈਂ ਪੈਰਾਂ ਉਤੇ ਝੁਕਾਂਗੀ,
ਵਿਚੋਂ ਖੁਸ਼ ਹੋਵਾਂਗੀ, ਤੇ ਉਤੋਂ ਉਤੋਂ ਰੁਸਾਂਗੀ ਮੈਂ–
ਵੇਖਣੇ ਨੂੰ ਓਸ ਦਾ ਮਨਾਉਣਾ–
ਨੀ ਅਜ ਮੈਨੂੰ ਨੱਚ ਲੈਣ ਦਓ।



# ਭਿੰਨੀ ਭਿੰਨੀ ਵਾ

ਭਿੰਨੀ ਭਿੰਨੀ ਵਗਦੀ ਏ ਵਾ !
ਟੁਟੀਆਂ ਤਾਰਾਂ ਜੋੜ ਕੇ ਬੀਬਾ,
ਗੀਤ ਨਵਾਂ ਕੋਈ ਗਾ।

ਦੂਰਾਂ ਤੋਂ ਖੁਸ਼ਬੋਆਂ ਆਈਆਂ।
ਚੀਰ ਹਨੇਰੇ ਲੋਆਂ ਆਈਆਂ।
ਫੁੱਲ ਫੁੱਲ ਪੈ ਰਹੀਆਂ,ਛਾਤੀਆਂ ਉਭਾਰੀਆਂ,
ਕਾਹਲਾ ਕਾਹਲਾ ਚਲਦਾ ਏ ਸਾਹ।
ਭਿੰਨੀ ਭਿੰਨੀ........

ਪ੍ਰੇਮ-ਪੂਰ ਲੱਗ ਗਏ ਕਿਨਾਰੇ।
ਉਭਰੇ ਅੰਗੀਂ ਨਵੇਂ ਇਸ਼ਾਰੇ।
ਭੁੱਲ ਭੁੱਲ ਪੈ ਰਹੀਆਂ ਜਿੰਦਾਂ ਨੇ ਵਿਚਾਰੀਆਂ,
ਵੰਨੋ ਵੰਨ ਸਾਹਮਣੇ ਨੇ ਰਾਹ।
ਭਿੰਨੀ ਭਿੰਨੀ........

ਰੁਤ ਨੇ ਆਪਣਾ ਰੰਗ ਵਟਾਇਆ।
ਬਦਲਾਂ ਵੱਸ ਕੇ ਦੇਸ਼ ਵਸਾਇਆ।
ਝੂਲ੍ਹ ਝੂਲ੍ਹ ਪੈ ਰਹੀਆਂ ਆੜਾਂ ਤੇ ਕਿਆਰੀਆਂ,
ਹਰੇ ਹਰੇ ਰੰਗ ਦੀ ਏ ਭਾਹ।
ਭਿੰਨੀ ਭਿੰਨੀ........

ਬੁਲ੍ਹੀਆਂ ਉਪਰ ਗੀਤ ਆ ਗਏ।
ਪਰਦੇਸਾਂ, ਚੋਂ ਮੀਤ ਆ ਗਏ।
ਖੁਲ੍ਹ ਖੁਲ੍ਹ ਪੈ ਰਹੀਆਂ ਬਨ੍ਹ ਬਨ੍ਹ ਮਾਰੀਆਂ,
ਸੁੱਤੇ ਹੋਏ ਜਾਗ ਪਏ ਨੇ ਚਾਅ।
ਭਿੰਨੀ ਭਿੰਨੀ ਵਗਦੀ ਏ ਵਾ।
ਟੁਟੀਆਂ ਤਾਰਾਂ ਜੋੜ ਕੇ ਬੀਬਾ,
ਗੀਤ ਨਵਾਂ ਕੋਈ ਗਾ।



# ਜ਼ਿੰਦਗੀ ਦਾ ਗੀਤ

ਜ਼ਿੰਦਗੀ ਨੂੰ ਪਿਆਰ ਕਰਦਾ ਜਾ।
ਦੁਨੀਆ ਦੇ ਵਿਹਾਰ ਕਰਦਾ ਜਾ।

ਕੌਣ ਨਹੀਂਗਾ ਅਜ ਤੈਨੂੰ ਜਾਣਦਾ।
ਕੌਣ ਨਹੀਂਗਾ ਅਜ ਤੇਰੇ ਹਾਣਦਾ।
ਸਾਂਝ ਦਾ ਪਰਚਾਰ ਕਰਦਾ ਜਾ।
ਜ਼ਿੰਦਗੀ ਨੂੰ ਪਿਆਰ ਕਰਦਾ ਜਾ।

ਮਿੱਧ ਕੇ ਪੈਰਾਂ 'ਚ ਲੰਘੀਂ ਸੱਪ ਨੂੰ,
ਸੱਚਿਆਂ ਕਰ ਕੇ ਵਿਖਾ ਦੇ ਗੱਪ ਨੂੰ,
ਔਕੜਾਂ ਨੂੰ ਪਾਰ ਕਰਦਾ ਜਾ।
ਜ਼ਿੰਦਗੀ ਨੂੰ ਪਿਆਰ ਕਰਦਾ ਜਾ।

ਜ਼ਿੰਦਗੀ ਦੀ ਮੰਗ ਕੀ ਹੈ ਜਾਣ ਲੈ।
ਜਾਚਕੇ ਆਪਣਾ ਪਰਾਇਆ ਛਾਣ ਲੈ।
ਵਾਹ ਤੇ ਇਤਬਾਰ ਕਰਦਾ ਜਾ।
ਜ਼ਿੰਦਗੀ ਨੂੰ ਪਿਆਰ ਕਰਦਾ ਜਾ।

ਮੁਸ਼ਕਲਾਂ ਇਹ ਇਕ ਦੋ ਦਿਨ ਹੋਰ ਨੇ,
ਲੈ ਲਈ ਏ ਮੌਜ ਸੌ ਦਿਨ ਚੋਰ ਨੇ,
ਲੁੱਟ ਤੋਂ ਇਨਕਾਰ ਕਰਦਾ ਜਾ।
ਜ਼ਿੰਦਗੀ ਨੂੰ ਪਿਆਰ ਕਰਦਾ ਜਾ।

ਅ ਵਾਜ਼ ਬਣਕੇ ਰਾਜ਼ ਰਹਿ ਨਾ ਸਕੇਗੀ,
ਮੁਹੱਬਤ ਬਣਕੇ ਨਾਜ਼ ਰਹਿ ਨਾ ਸਕੇਗੀ,
ਇਸ਼ਕ ਤਿੱਖੀ ਧਾਰ ਕਰਦਾ ਜਾ।
ਜ਼ਿੰਦਗੀ ਨੂੰ ਪਿਆਰ ਕਰਦਾ ਜਾ।
ਦੁਨੀਆ ਦੇ ਵਿਹਾਰ ਕਰਦਾ ਜਾ।



# ਕਹਿ ਦਿਓ

ਕਹਿ ਦਿਓ ਲੋਕੋ ! ਮੇਰਾ ਦਿਲਦਾਰ ਨਾ ਏਦਾਂ ਕਰੇ।
ਇਕਰਾਰ ਕਰ ਕੇ ਉਮਰ ਦੇ, ਇਨਕਾਰ ਨਾ ਏਦਾਂ ਕਰੇ।

ਹੁਕਮ ਕਰਦਾ ਹੈ ਅਨੋਖੇ ਵੇਖ ਕੇ ਨਾ ਫੇਰ ਵਖ,
ਮਜ਼ਬੂਰ ਹਾਂ ਕਹਿ ਦਓ ਨਿਗਾਹਾਂ ਚਾਰ ਨਾ ਏਦਾਂ ਕਰੇ।

ਇਨਸਾਫ ਦਾ ਮੈਂ ਆਪਣੇ ਵਲ ਕਰ ਲਿਐ ਕਾਫੀ ਝੁਕਾ,
ਤਲਵਾਰ ਦਾ ਹੁਣ ਲੀਰ ਤੇ ਉਹ ਵਾਰ ਨਾ ਏਦਾਂ ਕਰੇ।

ਆਖ ਕੇ ਮੰਗਤਾ, ਕਮੀਨਾ ਮਹਿਫਲੋਂ ਦਿੱਤਾ ਉਠਾ,
ਸਰ-ਫਰੋਸ਼ਾਂ ਨਾਲ ਕਹਿ ਦਓ ਦਾਰ ਨਾ ਏਦਾਂ ਕਰੇ।

ਇਸ਼ਕ ਨੀਊਂਦਾ ਸੀ ਜਦੋਂ ਉਹ ਬੀਤ ਗਏ ਦਿਨ ਹੁਸਨ ਦੇ,
ਇਤਿਹਾਸ ਦਾ ਅਪਮਾਨ ਹੈ ਤਕਰਾਰ ਨਾ ਏਦਾਂ ਕਰੇ।

ਰੂਪ ਨਹੀਂ ਲੈਣਾ ਗੁਆਂਢੋਂ ਮੱਤ ਤੇ ਲੈਣੀ ਪਊ,
ਹਸ਼ਰ ਨੇੜੇ ਆ ਰਿਹਾ ਹੰਕਾਰ ਨਾ ਏਦਾਂ ਕਰੇ।



# ਝੀਲ ਕਿਨਾਰੇ

ਕਿੰਨਾ ਸਮਾਂ ਸੁਹਾਣਾ ਸੀ ਉਹ,
ਰਾਤ ਚਾਨਣੀ ਚੀਲ ਕਿਨਾਰੇ।
ਕੈਰੀਆਂ ਅੱਖਾਂ ਤੋਂ ਹੋ ਓਹਲੇ,
ਉਸਰਦੇ ਸੀ ਪ੍ਰੀਤ ਮੁਨਾਰੇ।

ਡਿਗਦੀ ਸੀ ਇਉਂ ਲਹਿਰ ਲਹਿਰ ਤੇ,
ਕਢ ਆਪੋ ਵਿਚ ਕੁਤ-ਕੁਤਾਰੀ।
ਜਿੱਦਾਂ ਪੈਰ ਪੌਂਚੇ ਵਿਚ ਅੜ ਕੇ,
ਡਿਗਦੀ ਘੜੇ ਸਣੇ ਪਨਿਹਾਰੀ।
ਕੋਲ ਖਲੋਤੇ ਮੁੰਡਿਆਂ ਵਾਂਗੂ,
ਹਸਦੇ ਪਏ ਸਰੂ ਸਨ ਸਾਰੇ–
ਕਿੰਨਾ ਸਮਾਂ........

ਬੇ-ਵਸ ਧੜਕਣ ਹਿੱਕ ਦੇ ਅੰਦਰ,
ਕਰਦੀ ਹੈਸੀ ਚੋਲ੍ਹ ਹਜ਼ਾਰਾਂ।
ਚਹੁੰ ਬੁੱਲਾਂ ਦੀ ਹਾਸੀ ਕੋਲੋਂ,
ਜਾਚ ਹੱਸਣ ਦੀ ਲਈ ਬਹਾਰਾਂ।
ਖ਼ੁਸ਼ਬੋ, ਰੰਗਤ, ਸ਼ੋਖ ਅਦਾਵਾਂ,
ਕੁਦਰਤ ਦਿਤੇ ਖੋਲ੍ਹ ਭੰਡਾਰੇ–
ਕਿੰਨਾ ਸਮਾਂ........

ਬੂਟੇ ਵੇਲਾਂ ਨੂੰ ਗਲ ਲਾ ਕੇ,
ਕਰਨਾ ਹੈਸਣ ਪਿਆਰ ਸਿਖਾਉਂਦੇ।
ਪੱਤੇ ਪਤਿਆਂ ਦੇ ਨਾਲ ਖਹਿ ਖਹਿ,
ਸੁੱਤੇ ਹੈਸੀ ਰਾਗ ਜਗਾਉਂਦੇ।
ਪੌਣ ਪੁਰੇ ਦੀ ਲਗਰਾਂ ਨੂੰ ਸੀ,
ਦੇਂਦੀ ਆ ਆ ਪ੍ਰੀਤ ਹੁਲਾਰੇ–
ਕਿੰਨਾ ਸਮਾਂ........

ਪਾਰ ਕਿਨਾਰੇ ਝੁੱਗੀ ਅੰਦਰ,
ਦੀਵਾ ਸੀ ਕੋਈ ਟਿੰਮ-ਟਿਮਾਉਂਦਾ।
"ਅਮਰ" ਚਾਨਣੀ ਚਾਰ ਦਿਨਾਂ ਦੀ,
ਨਿਸਫਲ ਪਿਆਰ ਕੋਈ ਸੀ ਗਾਉਂਦਾ।
ਸੁਪਨੇ ਬਣਕੇ ਅੱਖੀਆਂ ਅਗੋਂ,
ਲੰਘ ਗਏ ਉਹ ਸਭ ਨਿਜ਼ਾਰੇ–
ਕਿੰਨਾ ਸਮਾਂ........



# ਇਕ ਯਾਦ

ਝੁਲਸੀ ਹੋਈ ਦੁਪਹਿਰ ਜੇਠ ਦੀ, ਮੂੰਹ 'ਚੋਂ ਲਾਟਾਂ ਛੱਡੀ ਜਾਵੇ।
ਪੰਛੀਆਂ ਤਾਈਂ ਤਾੜ ਆਲ੍ਹਣੇ, ਕਾਵਾਂ ਦੀ ਅੱਖ ਕੱਢੀ ਜਾਵੇ।

ਤਪ ਤਪ ਕੇ ਛਪੜਾਂ ਦੇ ਪਾਣੀ, ਪੁਠੇ ਸਿੱਧੇ ਖਾਣ ਉਬਾਲੇ,
ਹਵਾ ਚੁਫੇਰਿਓਂ ਕੱਸ ਕਮਾਨਾਂ, ਮਾਰੇ ਤੀਰ ਤੱਤੇ ਅਣਿਆਲੇ।

ਸਹਿਮ ਗਏ ਥਾਂ ਥਾਂ ਪੰਖੇਰੂ, ਰਾਗ ਖੁਸ਼ੀ ਦਾ ਗਾਵਣ ਵਾਲੇ।
ਵੰਨ ਸੁਵੰਨੀਆਂ ਬੋਲ ਬੋਲੀਆਂ, ਸੁੱਤੇ ਤਰਬ ਜਗਾਵਣ ਵਾਲੇ।

ਜੜ੍ਹਾਂ ਦੇ ਨਾਲ ਬੱਝੀਆਂ ਮੱਝਾਂ, ਅਖੀਆਂ ਮੀਟ ਕੇ ਕਰਨ ਉਗਾਲੀ,
ਓਧਰ ਕੋਈ ਨਿਆਈਆਂ ਵਲੋਂ, ਲਈ ਆਵੇ ਪਿਆ ਕਰੀ ਹੰਡਾਲੀ।

ਬੁਢਿਆਂ ਠੇਰਿਆਂ ਬੋਹੜਾਂ ਹੇਠਾਂ, ਜੋੜ ਜੋੜ ਕੇ ਮੰਜੀਆਂ ਡਾਹੀਆਂ,
ਸਿਖਰ ਜਵਾਨੀ ਵੇਲੇ ਦੀਆਂ, ਗੱਲਾਂ ਸਾਰੀਆਂ ਚੇਤੇ ਆਈਆਂ।

ਵਾਹ ਓ ਰੱਬਾ ਤੇਰੀ ਕੁਦਰਤ ! ਤੇਰੇ ਬਿਨਾਂ ਨਾ ਪੱਤਾ ਹਿੱਲੇ।
ਕੋਈ ਆਖੇ ਕੀ ਜੀਉਕੇ ਕਰਨਾ, ਚੰਗਾ ਕਰੇ ਜੇ ਲਾ ਲਏ ਬਿਲੇ।

... ... ... ... ...

ਸੁਣ ਬੁਢਿਆਂ ਦੀਆਂ ਹਡ-ਬੀਤੀਆਂ, ਖੁੜਕੀ ਦਿਲ ਨੂੰ ਯਾਦ ਪੁਰਾਣੀ,
ਉਹ ਰੱਬਾ ਜਦ ਮੈਂ ਤੇ 'ਚੰਨੋ', ਹੁੰਦੇ ਸਾਂ ਇਕੋ ਜਿਹੇ ਹਾਣੀ।

ਜਿਸ ਦੇ ਅਲੂੜ ਹੁਸਨ ਦੁਆਲੇ,ਲਗਦੀਆਂ ਸਨ ਇਉਂ ਸਈਆਂ ਸੱਭੇ।
ਜਿਦ੍ਹਾਂ ਤਾਰੇ ਚੰਨ ਸਾਹਮਣੇ, ਰੋਹਬ ਹੇਠ ਨੇ ਜਾਂਦੇ ਦੱਬੇ।

ਗੋਰੇ ਮੂੰਹ ਤੇ ਜ਼ੁਲਫ ਫਰੇਬਨ, ਏਸ ਤਰ੍ਹਾਂ ਸੀ ਹੁੰਦੀ ਫੱਬੀ।
ਜਿਦ੍ਹਾਂ ਘੁੱਪ ਹਨੇਰੇ ਅੰਦਰ, ਮਣੀ ਨਾਗ ਨੂੰ ਹੁੰਦੀ ਲੱਭੀ।

ਨਾ ਉਹਨੂੰ ਸੀ ਖੌਫ ਕਿਸੇ ਦਾ, ਨਾ ਮੈਂ ਭੈ ਕਿਸੇ ਦਾ ਖਾਣਾ।
ਨਿਰਭੈ ਹੋ ਕੇ ਟਾਹਲੀ ਹੇਠਾਂ, ਕਠਿਆਂ ਆਉਣਾ ਕਠਿਆਂ ਜਾਣਾ।

'ਆ ਵੇ ਮਾਹੀਆ,ਢੋਲ ਸਿਪਾਹੀਆ',ਟਾਹਲੀ ਪਿਛੇ ਲੁਕਕੇ ਗਾਉਣਾ,
ਜਾਂ ਖੜਬਾਨੇ ਮੈਨੂੰ ਦੇ ਕੇ, ਝੱਲੀ ਜਹੀ ਨੇ ਜੀ ਪਰਚਾਉਣਾ।

ਗਈ ਬੀਤਦੀ ਕੁਝ ਚਿਰ ਏਦਾਂ, ਨਾ ਸਿਖਿਆ ਸੀ ਕਲਿਆਂ ਹੋਣਾ।
ਨਾ ਕਲਿਆਂ ਸਿਖਿਆ ਸੀ ਹੱਸਣਾ,ਨਾ ਕਲਿਆਂ ਸਿਖਿਆ ਸੀ ਰੋਣਾ।

ਨਹੀਂ ਸੀ ਪਤਾ ਪਿਆਰ ਏਸ ਵਿਚ,ਕਲਿਆਂ ਵੀ ਕਦੇ ਹੋਣਾ ਪੈਸੀ,
ਮੁੜ ਬਹਿ ਏਸੇ ਟਾਹਲੀ ਹੇਠਾਂ, ਕਰ ਕਰ ਚੇਤੇ ਰੋਣਾ ਪੈਸੀ।

... ... ... ... ...

ਕਿਦ੍ਹਾਂ ਹੱਸੀ ਹੋਵੇਂਗੀ ਸੁਣ, ਸਖੀਆਂ ਕੋਲੋਂ ਖਬਰ ਵਿਆਹ ਦੀ।
ਹੋ ਸਕਦੈ ਭਰਮਾ ਗਈ ਹੋਵੇ, ਥੈਲੀ ਕਿਸੇ ਧਨਾਡੀ ਸ਼ਾਹ ਦੀ।

ਕੀ ਉਸਦੀ ਕੋਈ ਹਾਲ ਦੁਹਾਈ, ਬੱਦਲ ਬਣਕੇ ਛਾ ਨਾ ਸਕੀ ?
ਕੀ ਉਹਦੇ ਹੰਝੂਆਂ ਦੀ ਵਾਛੜ, ਲਾਲਚ ਅੱਗ ਬੁਝਾ ਨਾ ਸੱਕੀ ?

ਕੀ ਉਹਦੇ ਚਾਵਾਂ ਦੇ ਹਾਸੇ, ਤਕੜੀ ਧਰ ਕੇ ਤੁਲ ਗਏ ਹੋਸ
ਕੀ ਉਹਦੇ ਅਰਮਾਨ ਕੁਆਰੇ, ਅਥਰੂ ਬਣ ਬਣ ਡੁਲ੍ਹ ਗਏ ਹੋਸਨ ?

ਕੀ ਉਹਦੀ ਭਰਪੂਰ ਜਵਾਨੀ, ਵਿਚ ਚੋਂਕ ਲੁਟੀ ਗਈ ਹੋਊ ?
ਕੀ ਕਾਦਰ ਦੀ ਉਹ ਗੁਲਕਾਰੀ, ਸਾਲੂ ਵਿਚ ਘੁੱਟੀ ਗਈ ਹੋਊ ?

ਰੋਂਦੀ ਖਪਦੀ ਸਚ ਮੁਚ ਕਿਸਨੇ, ਲੜ ਲਾਲਚ ਦੇ ਲਾ ਦਿਤੀ ਓਹ !
ਅੱਧ ਪਚੱਧੇ ਖੰਭ ਸਾੜ ਕੇ, ਕਿਸਨੇ ਸ਼ਮਾ ਬੁਝਾ ਦਿਤੀ ਓਹ ?

... ... ... ... ...

ਜਾਂ ਆਵਨ ਉਹ ਚੇਤੇ ਗੱਲਾਂ, ਦਿਲ ਮੇਰੇ ਨੂੰ ਲੂੰਹਦੀਆਂ ਜਾਵਣ।
ਯਾਦਾਂ ਦੇ ਲਗੇ ਹੋਏ ਲੰਬੂ, ਰੋ ਰੋ ਕੇ ਅਜ ਨੈਣ ਬੁਝਾਵਣ।

ਅਜ ਟਾਹਲੀ ਹੇਠ ਧੁਖਦੇ ਧੂੰਏਂ, ਜਿਥੇ ਸੀ ਕਦੇ ਸੰਘਣੀਆਂ ਛਾਵਾਂ।
ਟਾਹਲੀ ਸੜ ਗਈ ਬਿਰਹੋਂ ਦੇ ਵਿਚ,ਸਿਰ ਤੇ ਝਲਝਲ ਤਤੀਆਂ ਵ੍ਹਾਵਾਂ।

... ... ... ... ...

ਹੁਣ ਜੀ ਚਾਹਵੇ ਛਡ ਕੇ ਸਭ ਕੁਝ, ਜਾ ਬੈਠਾਂ ਮੈਂ ਓਸ ਟਿਕਾਣੇ।
ਮੈਂ ਨਾ ਜਿਥੇ ਕਿਸੇ ਨੂੰ ਜਾਣਾ, ਨਾ ਜਿਥੇ ਕੋਈ ਮੈਨੂੰ ਜਾਣੇ।

ਮਸਤਾਨੇ ਨੂੰ ਹਰ ਕੋਈ ਪੁੱਛੇ, ਉਹ ਮਸਤਾਨੇ ਕਮਲੀ ਵਾਲੇ।
ਕਿਸ ਦਾ ਏਂ ਤੂੰ ਮੁੰਨਿਆ ਚੇਲਾ, ਨੈਣ ਤੇਰੇ ਜਾਪਣ ਨਸ਼ਿਆਲੇ।

ਕੰਨਾਂ ਦੇ ਵਿਚ ਤੇਰੀਆਂ ਮੁੰਦਰਾਂ, ਮੁੜ ਵੇਲਾ ਕੋਈ ਯਾਦ ਕਰਾਵਣ।
ਘੁਪ ਹਨੇਰੀ ਰਾਤੇ ਅੜਿਆ, ਸ਼ੀਂਹ ਭੁਖੇ ਪਏ ਬੋਲ ਡਰਾਵਣ।

ਜਾਣਾ ਚਾਹਵੇਂ ਕਿੱਤ ਟਿਕਾਣੇ ?
ਮੌਤ ਵਿਹਾਝੇਂ ਕਿਉਂ ਧਿੰਗਾਣੇ ?

ਇਸ ਬੇਲੇ ਵਿਚ ਰਾਂਝੇ ਵਰਗੇ, ਮੁੰਵੇ ਕਰ ਗਏ ਤਖਤ ਹਜ਼ਾਰੇ।
ਭਟਕ ਭਟਕ ਕੇ ਮੋਈਆਂ ਸੱਸੀਆਂ, ਮਹਿੰਦੀ ਵਾਲੇ ਪੈਰ ਲੰਗਾਰੇ।

ਕਾਨਿਆਂ ਦੇ ਨਾਲ ਹੋ ਗਿਆ ਕਾਨਾ, ਮਖਣਾਂ ਪਾਲਿਆ ਕੈਸ ਕਿਸੇ ਦਾ।
ਪੈ ਕੇ ਭੁੱਜ ਗਿਆ ਦੇਗਿਆਂ ਅੰਦਰ, ਇਸ ਬੇਲੇ ਵਿਚ ਐਸ਼ ਕਿਸੇ ਦਾ।

ਮੰਨ ਸਾਈਂ ਲੋਕਾਂ ਦਾ ਕਹਿਣਾ, ਜਿਧਰੋਂ ਆਇਓਂ ਓਧਰ ਮੁੜ ਜਾ।
ਜਾਹ ਮੁੜ ਜਾ ਸਹੁੰ ਪਿਆਰ ਦੀ ਖਾ ਕੇ, ਜਾਹ ਮੁੜ ਓਸ ਲੜੀ ਵਿਚ ਜੁੜ ਜਾ।

... ... ... ... ...

ਸੁਣੋਂ ਦਾ ਨਿਓ ਮੇਰੀ ਵੀ ਇਹ, ਗੌਹ ਕਰਕੇ ਕੁਝ ਪ੍ਰੀਤ ਕਹਾਣੀ।
ਨੈਣਾਂ ਦੇ ਕੁੱਜਿਆਂ ਵਿਚ ਮੈਂ ਜੋ, ਡੱਕੇ ਹੋਏ ਝਨਾਂ ਦੇ ਹਾਣੀ।

ਪੁਛਦੇ ਓ ਕਿਉਂ ਆ ਗਿਆ ਏਥੇ, ਮੈਂ ਇਸ ਤੋਂ ਵੀ ਅੱਗੇ ਜਾਣਾ।
ਲਾ ਕੇ ਦਿਲ ਦਾ ਬਾਗ ਬਗੀਚਾ, ਜੰਗਲ ਦੇ ਵਿਚ ਮੰਗਲ ਲਾਣਾ।

ਮੈਂ ਕੁਝ ਕੈਰੀਆਂ ਅਖੀਆਂ ਕੋਲੋਂ, ਦੂਰ ਦੁਰਾਡਾ ਵਸਣਾ ਚਾਵ੍ਹਾਂ।
ਕਲ-ਮੁਕੱਲਾ ਖੁਲ੍ਹ-ਮਖੁਲਾ, ਚਿਤ ਆਇਆ ਮੈਂ ਹਸਣਾ ਚਾਵ੍ਹਾਂ।

ਮੇਰਾ ਹੱਸਣਾ ਜਗ ਹਸਾਵੇ,
ਮੇਰਾ ਵਸਣਾ ਦੇਸ ਵਸਾਵੇ,

ਮੇਰੀ ਵਸੋਂ ਵਿਚ ਨਾ ਰੜਕੇ, ਕੌੜਾ ਬੋਲਿਆ ਬੋਲ ਕਿਸੇ ਦਾ।
ਕੋਈ ਵੀ ਪਿਆਰ ਨੀਲਾਮ ਕਰਨ ਲਈ, ਪਿੱਟਿਆ ਨਾ ਜਾਏ ਢੋਲ ਕਿਸੇਦਾ।

ਵੇਖੇ ਹਰ ਕੋਈ ਪਿਆਰ ਆਪਣਾ, ਕਿਕਲੀ ਪਾਉਂਦਾ, ਮਾਹੀਆ ਗਾਉਂਦਾ।
ਲੁਟਦਾ ਆਪਣਾ ਪਿਆਰ ਵੇਖਕੇ, ਰਹਿ ਜਾਏ ਨਾ ਕੋਈ ਸ਼ਰਮਾਉਂਦਾ ।

ਸਹਿਮ ਇਕ ਵੰਗਾਰ ਬਣੇ ਫਿਰ, ਅੱਥਰੂ ਇਕ ਅੰਗਾਰ ਬਣੇ ਫਿਰ ।
ਹਰ ਮਜਬੂਰ ਜਵਾਨੀ ਐਸੀ, ਕਲੀਆਂ ਦੀ ਥਾਂ ਖ਼ਾਰ ਬਣੇ ਫਿਰ ।

ਰੋਲੇ ਜਾਵਣ ਪੈਰਾਂ ਹੇਠਾਂ, ਨਿਤ; ਜਵਾਨੀਆਂ ਰੋਲਣ ਵਾਲੇ ।
ਤੋਲੇ ਜਾਵਣ ਨੇਜ਼ਿਆਂ ਉੱਤੇ, ਪਿਆਰ ਕੰਡੇ ਤੇ ਤੋਲਣ ਵਾਲੇ ।

ਤਾਂ 'ਏਕੇ' ਲਈ ਰੌਲਾ ਪਾਵਾਂ, ਅਗੋਂ ਨਾ ਕੋਈ ਲੁਟਿਆ ਜਾਵੇ ।
'ਅਮਰ' ਪਿਆਰ ਕਿਸੇ ਦਾ ਬੂਟਾ, ਜੜ੍ਹਾਂ ਸਣੇ ਨਾ ਪੁਟਿਆ ਜਾਵੇ ।



# ਆਸ

ਅੰਬੀਆਂ ਨੂੰ ਪੈ ਗਿਆ ਬੂਰ,
ਮਿਲ ਪੈਣੇ ਨੇ ਮਜਬੂਰ।
ਅੰਬੀਆਂ ਪੱਕੀਆਂ ਤੇ, ਹੋ !
ਉਚੀਆਂ ਢੱਕੀਆਂ ਤੇ, ਹੋ !

ਲਗਰ ਜਵਾਨੀ ਖਾਏ ਹੁਲਾਰੇ,
ਪੰਛੀਆਂ ਛੋਹ ਲਏ ਗੀਤ ਪਿਆਰੇ,
ਖੇਤਾਂ ਵਿਚ ਹਰਿਆਵਲ ਨੱਚਦੀ,
ਆਸ਼ਾ ਹੈ ਭਰਪੂਰ—ਅੰਬੀਆਂ ਨੂੰ.. ...

ਨੱਗਰ ਵਸਦੇ, ਖੇੜੇ ਵੱਸਦੇ,
ਬਾਗ—ਬਗੀਚੇ ਖਿੜ ਖਿੜ ਹੱਸਦੇ,
ਨੈਣਾਂ ਵਿਚ ਮਸਤੀ ਦੇ ਡੋਰੇ,
ਚੀਰਾਂ ਵਿਚ ਸੰਧੂਰ—ਅੰਬੀਆਂ ਨੂੰ......

ਫਸਲਾਂ ਉਗਣਾ, ਪਕਣਾ, ਗਹਿਣਾ,
ਆਪ ਮੁਹਾਰੇ ਬੁੱਲ੍ਹਾਂ ਕਹਿਣਾ,
'ਨਵੇਂ ਪਰਾਹੁਣੇ, ਨਵੀਆਂ, ਤੌਣਾ,
ਤਪਣੇ ਨਵੇਂ ਤੰਦੂਰ'–ਹੋ, ਅੰਬੀਆਂ ਨੂੰ......

ਅੱਖੀਆਂ ਨੇ ਲੋਆਂ ਵਿਚ ਆਉਣਾ,
ਕਾਵਾਂ ਬੈਠ ਬਨੇਰੇ ਲਾਉਣਾ,
ਸੱਜਨ ਆਇਆਂ ਅਰਸ਼ਾਂ ਵਿਚੋਂ,
ਲਹਿ ਪੈਣੀ ਇਕ ਭੂਰ--
ਅੰਬੀਆਂ ਨੂੰ ਪੈ ਗਿਆ ਬੂਰ।



# ਮੁਜਾਰਨ ਦਾ ਸਾਵਣ

ਮੈਂ ਮੰਨਣੋਂ ਨਹੀਂ ਇਨਕਾਰ ਕਰਦੀ,
(ਕਿ) ਜੂਹਾਂ ਨਾਲ ਹਰਿਆਓਲ ਨੇ ਹੱਸ ਪਈਆਂ ।
ਕਾਲੇ ਬਦਲਾਂ ਦ ਆਏ ਕਟਕ ਚੜ੍ਹ ਕੇ,
ਕਣੀਆਂ ਠੰਢੀਆਂ ਠੰਢੀਆਂ ਵੱਸ ਪਈਆਂ ।
ਨਦੀਆਂ ਸੀਨਿਆਂ ਵਿਚ ਤੂਫਾਨ ਲੈ ਕੇ,
ਸਾਗਰ ਮਾਹੀ ਨੂੰ ਛੁਹਣ ਲਈ ਨੱਸ ਪਈਆਂ ।
ਕੋਇਲਾਂ ਦੀਆਂ ਜ਼ਬਾਨਾਂ ਤੇ ਪਏ ਛਾਲੇ,
ਬਾਗਾਂ ਵਿਚ ਨੇ ਅੰਬੀਆਂ ਰੱਸ ਪਈਆਂ ।

ਆਟੇ ਘੋਲੇ ਸੁਹਾਗਣਾਂ ਪੂੜਿਆਂ ਲਈ,
ਪਾਈਆਂ ਪਿੱਪਲੀਂ ਪੀਂਘਾਂ ਕੁਆਰੀਆਂ ਨੇ ।
ਕਿਤੇ ਛੈਲਿਆਂ ਮੁੱਛਾਂ ਨੂੰ ਤੇਲ ਲਾਏ,
ਲਿਸ਼ਕਾਂ ਹੁਸਨ ਨੇ ਲੌਂਗ 'ਚੋਂ ਮਾਰੀਆਂ ਨੇ ।

ਲੈ ਕੇ ਰੋਸ਼ਨੀ ਅੱਖ–ਮਟੱਕਿਆਂ ਦੀ,
ਦੀਵੇ ਪਿਆਰ ਨੇ ਕਿਤੇ ਜਗਾ ਦਿਤੇ।
ਕਿਤੇ ਛਿੰਝਾਂ ਦੇ ਵਿਚ ਜਵਾਨੀਆਂ ਨੇ,
ਆਪੋ ਆਪਣੇ ਹੱਥ ਵਿਖਾ ਦਿਤੇ।
ਲਾਲ-ਪਰੀ ਦੀ ਮਹਿਫਲ 'ਚ ਸੂਫੀਆਂ ਵੀ,
ਸੌਂਹਾਂ ਤੋੜੀਆਂ ਦੌਰ ਚਲਾ ਦਿਤੇ।
ਮੋਰਾਂ, ਡੱਡੂਆਂ ਅਤੇ ਟਟੈਹਣਿਆਂ ਨੇ,
ਚਾਰ-ਚੰਨ ਬਹਾਰ ਨੂੰ ਲਾ ਦਿਤੇ।

ਕਿਸੇ 'ਸਾਂਵਿਆਂ' ਦੀ ਤੱਕੜ ਫੜ ਲੀਤੀ,
ਦਿਲ ਨਾਲ ਧਰਕੇ ਦਿਲ ਤੋਲਣੇ ਲਈ।
ਕਿਸੇ ਮਾਹੀ ਦੇ ਸਾਹਮਣੇ ਡਾਹੀ ਚਰਖੀ,
ਦੁਖ ਅਗਲੇ ਪਿਛਲੇ ਫੋਲਣੇ ਲਈ।

ਮੇਰੇ ਲਈ ਪਰ ਸਾਵਣੀ ਲੋਕ-ਖੇਡਾਂ,
ਸੁਪਨਾ ਹੋ ਕੇ ਰਹਿ ਗਈਆਂ ਸਾਰੀਆਂ ਨੇ।
ਇਕ ਵਾਰ ਨਹੀਂ ਪੂੜੇ ਪਕਾ ਵੇਖੇ,
ਪੀਂਘਾਂ ਚਾੜ੍ਹੀਆਂ, ਨਾ ਹੀ ਉਤਾਰੀਆਂ ਨੇ!
ਲੀਰਾਂ ਵਿਚ ਸੁਹੱਪਣ ਨੂੰ ਕੱਜ ਰਖਾਂ,
ਜ਼ੁਲਫਾਂ ਵਾਹ ਨਾ ਕਦੇ ਸਵਾਰੀਆਂ ਨੇ।
ਕਜਲ ਪਾਇਆ ਦੰਦਾਸਾ ਨਾ ਕਦੇ ਮਲਿਆ,
ਅੱਡੀ ਰੱਖਿਆ ਮੂੰਹ ਪਟਾਰੀਆਂ ਨੇ।

ਸਿਰ ਤੇ ਘਟਾਂ ਚੜ੍ਹੀਆਂ ਨੈਣੋਂ ਮੀਂਹ ਵੱਸੇ,
ਧੁਪਿਆ ਫੇਰ ਵੀ ਦਿਲ ਦਾ ਦਾਗ ਕੋਈ ਨਾ।

ਗਾਉਣੇ ਲੱਖ ਬਹਾਰ ਦੇ ਗੀਤ ਚਾਹੇ,
ਗਲਾ ਬਹਿ ਗਿਆ ਉਠਿਆ ਰਾਗ ਕੋਈ ਨਾ।

ਲਾਬਾਂ ਲਖ ਲਾਈਆਂ, ਕੁਝ ਨਾ ਲਾਭ ਹੋਇਆ,
ਦੂਹਰੇ ਲੱਕ ਹੋ ਗਿਆ ਸਰਦਾਰ ਮੇਰਾ।
ਪੱਲੇ ਸੱਖਣੇ ਕਿਸੇ ਨਾ ਝਾਲ ਝੱਲੀ,
ਆਤਰ ਟੁੱਕ ਤੋਂ ਹੋਇਆ ਪਰਵਾਰ ਮੇਰਾ।
ਕਈ ਹਾੜੀਆਂ ਤੁੱਲੀਆਂ ਬੂਹਲ ਉਤੋਂ,
ਲੰਘਿਆ ਤਰਸ ਕੇ ਹਰ ਤਿਓਹਾਰ ਮੇਰਾ।
ਛਾਂਵੇਂ ਬਦਲਾਂ ਦੀ ਰਹਿ ਕੇ ਸੁੱਕ ਗਈ ਆਂ,
ਪੂਰਾ ਹੋਇਆ ਨਾ ਕੋਈ ਇਕਰਾਰ ਮੇਰਾ।

ਆ ਆ ਕਈ ਬਹਾਰਾਂ ਨੇ ਲੰਘ ਗਈਆਂ,
ਸਾਡੇ ਉਤੇ ਨਾ ਰਤਾ ਬਹਾਰ ਆਈ।
ਸੁਸਰੀ ਸੌਂ ਗਿਆ ਕਿੱਲੇ ਤੇ ਮਾਲ ਭੁੱਖਾ,
ਮੁਕਣ ਉੱਤੇ ਨਾ ਕਦੇ ਵਗਾਰ ਆਈ।

ਮੇਰਾ ਨਹੀਂ ! ਇਹ ਉਨ੍ਹਾਂ ਦਾ ਆਇਆ ਸਾਵਣ,
ਜਿਨ੍ਹਾਂ ਮੇਰੀ ਬਹਾਰ ਨੂੰ ਰੋਲਿਆ ਏ।
ਸੱਧਰਾਂ ਮੇਰੀਆਂ ਬਾਗ ਵਿਚ ਖਿੜਦੀਆਂ ਨੂੰ,
ਕੰਡੇ ਮੌਤ ਉਤੇ ਜਿਨ੍ਹਾਂ ਤੋਲਿਆ ਏ।
ਉਨ੍ਹਾਂ ਤਾਈਂ ਅਜ ਰੰਗ ਤੇ ਰੰਗ ਲੱਗੇ,
ਪ੍ਰਾਣੀ ਲਹੂ ਉੱਤੇ ਜਿਨ੍ਹਾਂ ਡੋਲ੍ਹਿਆ ਏ।

ਫੁੱਲ ਉਨ੍ਹਾਂ ਦੀ ਸੇਜ ਤੇ ਪਏ ਵਿਛਦੇ,
ਖਰਵਾ ਜਿਨ੍ਹਾਂ ਨੇ ਸਦਾ ਹੀ ਬੋਲਿਆ ਏ।

ਮੇਰਾ ਬਣਕੇ ਆਏਗਾ ਜਦੋਂ ਸਾਵਣ,
ਹਾਸੇ ਕੇਰਦੀ ਫਿਰਾਂਗੀ ਬੁਲ੍ਹੀਆਂ 'ਚੋਂ।
"ਅਮਰ" ਪਾਵਾਂਗੀ ਧਰਤ ਤੇ ਨੱਚ ਟੋਏ,
ਭੁੱਖ ਕਢ ਕੇ ਸੁਟਾਂਗੀ ਕੁੱਲੀਆਂ 'ਚੋਂ।



# ਚੀਨ ਵਿਚ ਜ਼ਿੰਦਗੀ ਦਾ ਨਾਚ

ਜ਼ਿੰਦਗੀ ਅੱਜ ਪਿਆਰ ਬਣਕੇ ਨੱਚ ਪਈ,
ਤਾਂਘ ਅੱਜ ਇਕਰਾਰ ਬਣਕੇ ਨੱਚ ਪਈ,
ਲੀਰ ਅੱਜ ਸ਼ਿੰਗਾਰ ਬਣਕੇ ਨੱਚ ਪਈ,
ਫਰਿਆਦ ਅੱਜ ਵੰਗਾਰ ਬਣਕੇ ਨੱਚ ਪਈ,
ਸੋਚ ਅੱਜ ਆਸਾਰ ਬਣਕੇ ਨੱਚ ਪਈ।

ਮੁਕ ਗਏ ਰਾਹੀਆਂ ਦੇ ਪੈਂਡੇ ਦੂਰ ਦੇ,
ਟੁੱਟ ਗਏ ਨੇ ਮਾਨ ਹਰ ਮਗ਼ਰੂਰ ਦੇ,
ਅਰਮਾਨ ਪੂਰੇ ਹੋ ਗਏ ਮਜ਼ਬੂਰ ਦੇ,
ਛਾਲੇ ਬਹਾਰਾਂ ਬਣ ਗਏ ਮਜ਼ਦੂਰ ਦੇ,
ਬੇ-ਰੁਖੀ ਗ਼ਮ-ਖ਼ਾਰ ਬਣ ਕੇ ਨੱਚ ਪਈ-
ਜ਼ਿੰਦਗੀ ਅਜ........

ਖੇਤਾਂ 'ਚੋਂ ਰੀਝਾਂ ਪਾ ਲਈਆਂ ਕਿਰਸਾਨ ਨੇ,
ਮੱਥੇ ਲਕੀਰਾਂ ਵਾਹ ਲਈਆਂ ਇਨਸਾਨ ਨੇ,
ਲੜ ਖੜਾਉਂਦੇ ਹੋ ਗਏ ਬਲਵਾਨ ਨੇ,

ਖੁੰਦਰਾਂ ਵਿਚ ਲੁਕ ਗਏ ਸ਼ੈਤਾਨ ਨੇ,
ਸਾਂਝ ਹੈ ਪਰਵਾਰ ਬਣਕੇ ਨੱਚ ਪਈ—
ਜ਼ਿੰਦਗੀ ਅੱਜ..... ...

ਜ਼ਿੰਦਗੀ ਨੇ ਚਾਅ ਪੂਰੇ ਕਰ ਲਏ,
ਜੀਊਣ ਦੇ ਉਪਾ ਪੂਰੇ ਕਰ ਲਏ,
ਪੈਂਡਿਆਂ ਲਈ ਰਾਹ ਪੂਰੇ ਕਰ ਲਏ,
ਵਦਾਣੀਆਂ ਲਈ ਤਾ ਪੂਰੇ ਕਰ ਲਏ,
ਚੋਟ ਅਜ ਟੁਨਕਾਰ ਬਣਕੇ ਨੱਚ ਪਈ—
ਜ਼ਿੰਦਗੀ ਅੱਜ........

ਬੁਲਬੁਲਾਂ ਸੱਯਾਦ ਪਿੰਜਰੇ ਪਾ ਲਏ,
ਇਨਸਾਨ ਨੇ ਇਨਸਾਨ ਗਲੇ ਲਾ ਲਏ,
ਸੰਗੀਤਕਾਰਾਂ ਸਾਜ਼ ਨਵੇਂ ਚਾ ਲਏ,
ਲੋਕ ਨਗਮੇ ਹੂਰੀਆਂ ਨੇ ਗਾ ਲਏ,
ਰਾਗਣੀ ਮਲਹਾਰ ਬਣ ਕੇ ਨੱਚ ਪਈ।
ਜ਼ਿੰਦਗੀ ਅੱਜ........

ਨਾਚ ਨੱਚਿਆ ਕਲਾ ਦੀ ਆਵਾਜ਼ ਹੈ,
ਹੁਨਰ ਦੇ ਵਿਚ ਜ਼ਿੰਦਗੀ ਦੇ ਰਾਜ਼ ਹੈ,
ਅਰਸ਼ ਦੇ ਵਿਚ ਸਾਇੰਸ ਦੀ ਪਰਵਾਜ਼ ਹੈ,
ਚੜ੍ਹਤ ਸਾਹਵੇਂ ਜ਼ਿੰਦਗੀ ਦਾ ਕਾਜ਼ ਹੈ,

ਕਿਰਤ ਅੱਜ ਚਮਕਾਰ ਬਣ ਕੇ ਨੱਚ ਪਈ।
ਜ਼ਿੰਦਗੀ ਅੱਜ........

ਸੁੱਕਿਆਂ ਹੱਡਾਂ 'ਚੋਂ ਜਾਨਾਂ ਨੱਚੀਆਂ,
ਖੋਲਿਆਂ ਢਠਿਆਂ 'ਚੋਂ ਸ਼ਾਨਾਂ ਨੱਚੀਆਂ,
ਬਰਕਤਾਂ ਬਣ ਕੇ ਖਜ਼ਾਨਾਂ ਨੱਚੀਆਂ,
ਤੰਦੀਆਂ ਬਣ ਕੇ ਤਰਾਨਾਂ ਨੱਚੀਆਂ,
ਕਲੀ ਹਰ ਗੁਲਜ਼ਾਰ ਬਣ ਕੇ ਨੱਚ ਪਈ।
ਜ਼ਿੰਦਗੀ ਅੱਜ.......

ਹਰ ਜਗ੍ਹਾ ਰੱਬੀ ਨਜ਼ਾਰੇ ਨੱਚ ਪਏ,
ਹਰੇ ਖੇਤਾਂ 'ਚੋਂ ਇਸ਼ਾਰੇ ਨੱਚ ਪਏ,
ਨੱਚੀਆਂ ਲਗਰਾਂ, ਹੁਲਾਰੇ ਨੱਚ ਪਏ,
ਨੱਚ ਪਏ ਫੱਕਰ ਦੁਵਾਰੇ ਨੱਚ ਪੈਏ,
ਕੁਦਰਤ ਨਵੀਂ ਬਹਾਰ ਬਣ ਕੇ ਨੱਚ ਪਈ।
ਜ਼ਿੰਦਗੀ ਅੱਜ........

ਨੱਚੀਆਂ ਘਟਾਂ, ਫੁਹਾਰਾਂ ਨੱਚੀਆਂ,
ਨੱਚੀਆਂ ਝੀਲਾਂ, ਝਲਾਰਾਂ ਨੱਚੀਆਂ,
ਨੱਚੀਆਂ ਤਰਬਾਂ, ਸਿਤਾਰਾਂ ਨੱਚੀਆਂ,
ਨੱਚੀਆਂ ਤੇਗਾਂ, ਕਟਾਰਾਂ ਨੱਚੀਆਂ,
ਤੱਕਣੀ ਦੇ ਚਾਰ ਬਣ ਕੇ ਨੱਚ ਪਈ।
ਜ਼ਿੰਦਗੀ ਅੱਜ... ...

ਨਾਚੀਆਂ ਦਾ ਮਾਨ ਨੱਚਣ ਡਹਿ ਪਿਆ,
ਸਾਗਰੀਂ ਤੂਫ਼ਾਨ ਨੱਚਣ ਡਹਿ ਪਿਆ,
ਲੋੜ ਦਾ ਸਾਮਾਨ ਨੱਚਣ ਡਹਿ ਪਿਆ,
ਗ਼ਰਜ਼ ਕਿ ਜਹਾਨ ਨੱਚਣ ਡਹਿ ਪਿਆ,
ਖੁਸ਼ੀ ਗਲ ਦਾ ਹਾਰ ਬਣ ਕੇ ਨੱਚ ਪਈ।
ਜ਼ਿੰਦਗੀ ਅੱਜ........

ਨੱਚ ਰਹੇ ਇਨਸਾਨ ਨੂੰ ਮੇਰਾ ਸਲਾਮ,
ਨੱਚ ਰਹੇ ਇਸ ਗਿਆਨ ਨੂੰ ਮੇਰਾ ਸਲਾਮ,
ਨੱਚ ਰਹੇ ਈਮਾਨ ਨੂੰ ਮੇਰਾ ਸਲਾਮ,
ਨੱਚ ਰਹੇ ਜਹਾਨ ਨੂੰ ਮੇਰਾ ਸਲਾਮ,
ਜਿਥੇ ਸਚਾਈ ਵਾਹਰ ਬਣ ਕੇ ਨੱਚ ਪਈ।
ਜ਼ਿੰਦਗੀ ਅੱਜ ਪਿਆਰ ਬਣ ਕੇ ਨੱਚ ਪਈ



# ਰਹਿੰਦਾ ਏ

ਦਿਲ ਉਤੇ ਇਕ ਭਾਰ ਰਹਿੰਦਾ ਏ।
ਤੇਰਾ ਜੁ ਇੰਤਜ਼ਾਰ ਰਹਿੰਦਾ ਏ।

ਬਹਾਰ ਬਣ ਆਉਣ ਦਾ ਤਿਰਾ ਬਾਗੀਂ,
ਚੇਤੇ ਉਹ ਇਕਰਾਰ ਰਹਿੰਦਾ ਏ।

ਮਰਨ ਨੂੰ ਤੇ ਹੱਸ ਕੇ ਮਰ ਸਕਨਾਂ,
ਪਰ ਤਿਰਾ ਸਤਿਕਾਰ ਰਹਿੰਦਾ ਏ।

ਗੀਤ ਸੁਣ ਕੇ ਝਾਂਜਰਾਂ ਦਾ ਨੱਚਣਾ,
ਹੇਠਾਂ ਅਜੇ ਤਲਵਾਰ ਰਹਿੰਦਾ ਏ।

ਦੀਵਾ ਮੰਜ਼ਲ ਦਾ ਨਜ਼ਰੀ ਨਾ ਪਏ,
ਅਜੇ ਪੜਾਵਾਂ ਦਾ ਸ਼ੁਮਾਰ ਰਹਿੰਦਾ ਏ।

ਰਸਤੇ 'ਚ ਮਰਿਆ ਤਾਂ 'ਅਮਰ' ਨਹੀਂ ਰਹਿਣਾ,
ਮਰਨ ਤੋਂ ਇਨਕਾਰ ਰਹਿੰਦਾ ਏ।



# ਲੋਕ ਆਗੂ-ਮੌਤ ਨੂੰ

ਮੌਤੇ ਨਾ ਪਾ ਐਵੇਂ ਫੇਰੇ, ਅਜੇ ਮਰਨ ਨੂੰ ਦਿਲ ਨਹੀਂ ਕਰਦਾ।
ਅਜੇ ਵਸਲਾਂ ਦੇ ਨਿਘ ਕੋਲੋਂ, ਹਟ ਕੇ ਠਰਨ ਨੂੰ ਦਿਲ ਨਹੀਂ ਕਰਦਾ।

ਅਜੇ ਮਿਲਾਪਾਂ ਦੇ ਵਿਚ ਵਿੱਥਾਂ,
ਮੰਜ਼ਲ ਨੂੰ ਗਲ ਲਾਉਣਾ ਹਾਲੀ।
ਉਸਲਵਟੇ ਲੈਂਦਾ ਅੰਦਰੋਂ,
ਗੀਤ ਬੁਲ੍ਹਾਂ ਤੇ ਆਉਣਾ ਹਾਲੀ।
ਅਜੇ ਬਹਾਰਾਂ ਮੇਰੀ ਖਾਤਰ,
ਬਣਨਾ ਪ੍ਰੀਤ ਵਿਛਾਉਣਾ ਹਾਲੀ।
ਸਰਘੀ ਤੋਂ ਇਸ ਤੁਰੇ ਮੁਸਾਫਰ,
ਬੇ-ਪਰਵਾਹ ਹੋ ਸਾਉਣਾ ਹਾਲੀ।
ਅਜੇ ਇਹ ਅਧ-ਖਿੜੀਆਂ ਕਲੀਆਂ,
ਅਗ ਤੇ ਧਰਨ ਨੂੰ ਦਿਲ ਨਹੀਂ ਕਰਦਾ।
ਮੌਤੇ ਨਾ ਪਾ........

ਮੈ ਜਿਥੋਂ ਮਰਜ਼ੀ ਦੀ ਪੀਣੀ,
ਮੈ-ਖਾਨੇ ਅਜੇ ਖੁਲ੍ਹਣ ਵਾਲੇ।
ਅਜੇ ਕਈ ਨੇ ਮੁੜ੍ਹਕੇ ਵਿਚੋਂ,
ਬੰਦ ਖਜ਼ਾਨੇ ਡੁਲ੍ਹਣ ਵਾਲੇ।

ਅਜੇ ਸਚਾਈ ਦੀ ਚਾਦਰ ਤੋਂ,
ਦਾਗ਼ ਕਈ ਨੇ ਧੁਲਣ ਵਾਲੇ।
ਅਜੇ ਬਿਤਾਏ ਭੁਖਿਆਂ ਰਹਿ ਰਹਿ,
ਕਈ ਜ਼ਮਾਨੇ ਭੁੱਲਣ ਵਾਲੇ।
ਕਾਸਾ ਤੇਰਾ ਖ਼ੂਨ ਆਪਣੇ-
ਨਾਲ ਭਰਨ ਨੂੰ ਦਿਲ ਨਹੀਂ ਕਰਦਾ।
ਮੌਤੇ ਨਾ ਪਾ........

ਵਾਹਿਆ ਅਜੇ ਸਵਰਗੀ ਨਕਸ਼ਾ,
ਰਹਿੰਦੀ ਏ ਤਾਮੀਰ ਅਜੇ ਤੇ।
ਰੰਗ ਬਣਾ ਕੇ ਵਿਹਲਾ ਹੋਇਆਂ,
ਬਣਨੀ ਏਂ ਤਸਵੀਰ ਅਜੇ ਤੇ।
ਅਜੇ ਤੇ ਛੈਣੀ ਤਿੱਖੀ ਹੋਈ ਏ,
ਟੁੱਕਣੀ ਏਂ ਜ਼ੰਜੀਰ ਅਜੇ ਤੇ।
ਅਜੇ ਤੇ ਨਿਰਾ ਜੋਗ ਧਾਰਿਆ,
ਵਰਨ ਵਾਲੀ ਏ ਹੀਰ ਅਜੇ ਤੇ।
ਮਸਾਂ ਮਸਾਂ ਨੇ ਜਿੱਤਾਂ ਜਿਤੀਆਂ,
ਅਜੇ ਹਰਨ ਨੂੰ ਦਿਲ ਨਹੀਂ ਕਰਦਾ।
ਮੌਤੇ ਨਾ ਪਾ........

ਅਜੇ ਤੇ ਲਹਿਰਾਂ ਨੂੰ ਮਿਲ ਲਹਿਰਾਂ,
ਬਣੀਆਂ ਨੇ ਤੂਫ਼ਾਨ ਹੁਣੇ ਹੀ।
ਸ਼ੈਤਾਨਾਂ ਤੇ ਇਨਸਾਨਾਂ ਦੀ,
ਹੋਈ ਏ ਪਹਿਚਾਨ ਹੁਣੇ ਹੀ।

ਤਕਦੀਰਾਂ ਤੇ ਤਦਬੀਰਾਂ ਦਾ,
ਛਿੜਿਆ ਏ ਘਮਸਾਨ ਹੁਣੇ ਹੀ।
ਅਜੇ ਤੇ ਕਲਮਾਂ ਲੈ ਕੇ ਪਹੁੰਚੇ,
ਰਣ ਵਿਚ ਨੇ ਵਿਦਵਾਨ ਹੁਣੇ ਹੀ।
ਅਰਬਾਂ ਦੀ ਹੈ ਮੇਰੀ ਜ਼ਿੰਦਗੀ,
ਇਕ ਦੀ ਕਰਨ ਨੂੰ ਦਿਲ ਨਹੀਂ ਕਰਦਾ।
ਮੌਤੇ ਨਾ ਪਾ.........

ਮੇਰੇ ਮਰਿਆਂ ਇਹ ਇਨਸਾਨੀ,
ਜਜ਼ਬੇ ਰੋਂਦੇ ਰਹਿ ਜਾਵਣਗੇ।
ਆਸ਼ਾ ਦੇ ਦਰਿਆਵਾਂ ਵਿਚੋਂ,
ਪਾਣੀ ਚੜ੍ਹ ਕੇ ਲਹਿ ਜਾਵਣਗੇ।
ਤਾਰਿਆਂ ਤੀਕ ਉਡਾਰੀ ਲੌਣੇ,
ਖੰਭ ਕਟਾ ਕੇ ਬਹਿ ਜਾਵਣਗੇ।
ਇਹ ਆਲ੍ਹਣੇ ਬਿਜਲੀਆਂ ਤੋਂ ਕੀ,
ਹਵਾ ਨਾਲ ਹੀ ਢਹਿ ਜਾਵਣਗੇ।
ਕਰ ਕੇ ਵਿਧਵਾ ਸੱਜ-ਵਿਆਹੀਆਂ,
ਤੈਨੂੰ ਵਰਨ ਨੂੰ ਦਿਲ ਨਹੀਂ ਕਰਦਾ।
ਮੌਤੇ ਨਾ ਪਾ........

ਵੇਖ ਲੈਣ ਦੇ ਸਵਰਗ ਇਹ ਮੈਨੂੰ,
ਬੜਾ ਤੇਰਾ ਅਹਿਸਾਨ ਹੋਏਗਾ।
ਪਹੁੰਚ ਲੈਣ ਦੇ ਮਕਤੇ ਤੀਕਰ,
ਫਿਰ ਤੇਰਾ ਅਨਵਾਨ ਹੋਏਗਾ।

ਜਿਵੇਂ ਚਾਹੇਂਗੀ ਕਰੀਂ ਨਿਵਾਜੀਂ,
ਬੰਦਾ ਇਹ ਮਹਿਮਾਨ ਹੋਏਗਾ।
ਫਿਰ ਚੀਕਾਂ, ਕੁਰਲਾਟਾਂ ਦੀ ਥਾਂ,
ਫੁੱਲਾਂ ਦਾ ਸਾਮਾਨ ਹੋਏਗਾ।

ਅਜੇ ਤੇ ਤੇਰਾ ਫੁੱਲ ਵੀ ਸੁੱਟਿਆ,
ਮੂਲ ਜਰਨ ਨੂੰ ਦਿਲ ਨਹੀਂ ਕਰਦਾ।
ਮੌਤੇ ਨਾ ਪਾ ਐਵੇਂ ਫੇਰੇ,
ਅਜੇ ਮਰਨ ਨੂੰ ਦਿਲ ਨਹੀਂ ਕਰਦਾ।



# ਸਾਥੀ ਸਟਾਲਨ ਦਾ ਵਿਛੋੜਾ

ਧਰਤੀ ਕੰਬ ਗਈ ਪਰਬਤਾਂ ਧੌਣ ਸੁੱਟੀ,
ਮੱਠੇ ਪੈ ਗਏ ਤਾ ਵਦਾਣੀਆਂ ਦੇ।
ਜੰਗੀ ਹੱਥ ਚੋਂ ਛੁਟ ਗਈ ਹਾਲੀਆਂ ਦੀ,
ਭੱਤੇ ਡਿਗ ਪਏ ਸਿਰੋਂ ਸਵਾਣੀਆਂ ਦੇ।
ਟੁੱਟੇ ਨੇਤਰੇ ਠੀਕਰਾਂ ਹੋਈ ਚਾਟੀ,
ਨਹੀਆਂ ਟੁੱਟੀਆਂ ਸਣੇ ਮਧਾਣੀਆਂ ਦੇ।
ਛੁਟੀ ਹਥੋਂ ਡੰਗੋਰੀ ਬੁਢਾਪਿਆਂ ਦੀ,
ਲੱਕ ਟੁੱਟ ਗਏ ਹਾਣ ਦੇ ਹਾਣੀਆਂ ਦੇ।
ਲਹੂ ਪਾ ਪਾ ਪਾਲਿਆ ਬਾਗ ਜਿਹੜਾ,
ਉਹਦੇ ਫੁਲਾਂ ਤੇ ਜ਼ਰਦੀਆਂ ਛਾ ਗਈਆਂ।
ਪੱਤੇ ਪੱਤੇ ਦੁਹੱਥੜਾਂ ਮਾਰ ਰੋਏ,
ਵੇਲਾਂ ਲੰਮੀਆਂ ਅਜ ਕੁਮਲਾ ਗਈਆਂ।

ਰੁੜ੍ਹ ਗਏ ਫਲਸਫੇ ਹੰਝੂਆਂ ਵਿਚ ਸਾਰੇ,
ਕਾਲੇ ਹੋ ਗਏ ਲੇਖ ਲਿਖਾਰੀਆਂ ਦੇ।
ਤਾਰਾਂ ਟੁੱਟੀਆਂ ਪ੍ਰੀਤ ਦੇ ਸਾਜ਼ ਦੀਆਂ,
ਗਲੇ ਬਹਿ ਗਏ ਪ੍ਰੇਮ ਪੁਜਾਰੀਆਂ ਦੇ।
ਖਾੜੇ ਗੋਡੇ ਹੀ ਰਹਿ ਗਏ ਹਿੰਮਤਾਂ ਦੇ,
ਟੁੱਟੇ ਤ੍ਰਿੰਜਣੀ ਤੰਦ ਦੁਲਾਰੀਆਂ ਦੇ।
ਸੁੰਵ ਪੈ ਗਈ ਵਿਚ ਵਿਦਿਆਲਿਆਂ ਦੇ,
ਬੰਨ੍ਹ ਖੁਲ੍ਹ ਗਏ ਬੰਨ੍ਹੇ ਉਸਾਰੀਆਂ ਦੇ।
ਜਗਤ ਚਾਨਣਾ ਅਜ ਅਲੋਪ ਹੋਇਆ,
ਮੱਧਮ ਸੂਰਜ ਦੀ ਤੇਜ ਰੁਸ਼ਨਾਈ ਪੈ ਗਈ।
ਕਰ ਲਈ ਮੌਤ ਨੇ ਆਪਣੇ ਮਨ ਆਈ,
ਸਰਬ-ਲੋਕ ਦੇ ਵਿਚ ਦੁਹਾਈ ਪੈ ਗਈ।

ਵਰਤ ਗਿਆ ਹਨੇਰ ਚੁਫੇਰ ਸਾਰੇ,
ਸਾਨੂੰ ਕੌਣ ਵਿਖਾਏਗਾ ਰਾਹ ਸਾਥੀ।
ਪੈਰ ਪੈਰ ਤੇ ਔਕੜਾਂ ਕਈ ਖੜੀਆਂ,
ਅਜੇ ਲੋੜ ਸੀ ਤੇਰੀ ਅਥਾਹ ਸਾਥੀ।
ਸਾਹ ਤੋੜਦੀ ਪਈ ਮਨੁਖਤਾ ਇਹ,
ਰਹੀ ਲੋੜਦੀ ਤੇਰੀ ਦੁਵਾ ਸਾਥੀ।
ਅਜੇ ਇਕ ਦਾ ਮੋੜ ਕੇ ਮੂੰਹ ਦੱਸਿਆ,
ਅਜੇ ਹੋਰ ਨੇ ਕਈ ਦਰਿਆ ਸਾਥੀ।
ਸ਼ਾਵਾ ਦੂਲਿਓ ! ਆਖਣਾ ਮੋਰਚੇ ਤੇ,
ਅਜੇ ਜਿੱਤਾਂ ਸੀ ਹੋਰ ਉਡੀਕ ਰਹੀਆਂ।
ਤੇਰੀ ਕਲਮ ਦੇ ਪਾਏ ਹੋਏ ਪੂਰਨੇ ਨੂੰ,
ਵੇਖ ਅਜੇ ਨੇ ਹੋਣੀਆਂ ਚੀਕ ਰਹੀਆਂ।

ਚੰਗਾ ਹੁੰਦਾ ਵਿਛੋੜਾ ਨਾ ਅਜੇ ਦਿੰਦੋਂ,
ਤੇਰੇ ਹੁੰਦਿਆਂ ਦਿਲਾਂ ਦੀ ਕਰ ਲੈਂਦੇ।
'ਇਕ ਮੁਠ' ਖਿਲਾਰਿਆ ਬੀ ਜਿਹੜਾ,
ਵਧਦਾ ਫਲਦਾ ਝੋਲੀਆਂ ਭਰ ਲੈਂਦੇ।
ਬਣਿਆ ਓਦਾਂ ਹੀ ਨਾ-ਖੁਦਾ ਰਹਿੰਦੋਂ,
ਅਸੀਂ ਅੱਗ-ਦਰਿਆ ਨੂੰ ਤਰ ਲੈਂਦੇ।
ਸਾਂਝਾਂ ਪਾ ਆਉਂਦੇ ਨਾਲ ਤਾਰਿਆਂ ਦੇ,
ਤੇਰੀ ਰੀਝ ਕੋਲੋਂ ਐਸੇ 'ਪਰ' ਲੈਂਦੇ।
ਤੇਰੇ ਦਿਲ ਸਮੁੰਦਰ 'ਚ ਅਮਨ ਲਹਿਰਾਂ,
ਅਰਸ਼ੀ ਖਿਆਲਾਂ 'ਚ ਉਡਦੀਆਂ ਘੁਗੀਆਂ ਨੇ।
ਨਵੇਂ ਯੁਗ ਦਾ ਨਵਾਂ ਪੈਗ਼ਾਮ ਦਿਤਾ,
ਉਚੇ ਮਹਿਲਾਂ ਨੂੰ ਨੀਵੀਆਂ ਝੁਗੀਆਂ ਨੇ।

ਵਕਤ ਆਇਗਾ ਮੌਤ ਨੂੰ ਕੀਲ ਲਾਂਗੇ,
ਹੋ ਕੇ ਫੇਰ ਨਾ ਕਿਸੇ ਜੁਦਾ ਰਹਿਣਾ।
ਬੰਦਾ ਖੁਦ ਖ਼ੁਦਾ ਦਾ ਰੂਪ ਹੋਸੀ,
ਲੁਕਿਆ ਕਿਤੇ ਨਹੀਂ ਕੋਈ ਖੁਦਾ ਰਹਿਣਾ।
ਹੋਣੇ ਇਕ ਨੇ ਦੇਸ਼-ਪ੍ਰਦੇਸ਼ ਸਾਰੇ,
ਕਹਿੰਦੇ ਕਿਸੇ ਨੂੰ ਨਹੀਂ ਅਲਵਿਦਾ ਰਹਿਣਾ।
ਅੱਖੀਆਂ ਸਾਹਮਣੇ ਮਮਤਾ ਖੇਡਣੀ ਏਂ,
ਹੁੰਦਾ ਮਾਵਾਂ ਨੂੰ ਨਹੀਂ ਸ਼ੁਦਾ ਰਹਿਣਾ।
ਤੇਰਾ ਜਾਗਦੇ ਦਾ ਇਹ ਸੀ ਇਕ ਸੁਪਨਾ,
ਅੱਧਾ ਕਰ ਕੇ ਪੂਰਾ ਵਿਖਾ ਗਿਆ ਏਂ।
ਬਾਕੀ ਕਰਨ ਲਈ ਆਪਣੇ ਸਾਥੀਆਂ ਨੂੰ,
ਜਾਚਾਂ ਪਿਆਰ ਦੇ ਨਾਲ ਸਿਖਾ ਗਿਆ ਏਂ।

ਸਾਡੇ ਹਿਰਦਿਆਂ ਵਿਚ ਹੈ ਯਾਦ ਤੇਰੀ,
ਸਾਡੇ ਕੰਨਾਂ 'ਚ ਤੇਰਾ ਫ਼ਰਮਾਨ ਸਾਥੀ।
ਸਾਡੇ ਚਿਹਰਿਆਂ ਤੇ ਪੈਰ-ਧੂੜ ਤੇਰੀ,
ਸਾਡੇ ਹੱਥਾਂ 'ਚ ਤੇਰਾ ਨਿਸ਼ਾਨ ਸਾਥੀ।
ਤੇਰਾ ਚਾਨਣਾ ਸਾਡੀਆਂ ਅੱਖੀਆਂ ਚਿ,
ਸਾਡੇ ਮਨਾਂ 'ਚ ਤੇਰਾ ਗਿਆਨ ਸਾਥੀ।
ਸਾਡੀ ਪਿੱਠ ਤੇ ਤੇਰੀ ਹੈ ਪਿਆਰ ਥਾਪੀ,
ਸਾਡੇ ਨਾਲ ਹੈ ਤੇਰਾ ਜਹਾਨ ਸਾਥੀ।
ਡੋਲ ਗਏ ਸਾਂ, ਵੇਖ ਜੁਦਾਈ ਤੇਰੀ,
ਤੇਰੀ ਯਾਦ ਨੇ ਫੇਰ ਖਲ੍ਹਿਆਰ ਦਿਤਾ।
'ਅਮਰ' ਰਹੇਗਾ ਰਹਿੰਦੇ ਮਨੁਖ ਤੀਕਰ,
ਸਾਨੂੰ ਜਿਹੜਾ ਤੂੰ ਦਿਲੀ ਪਿਆਰ ਦਿਤਾ।



## ਸ਼੍ਰੋਮਣੀ ਸ਼ਹੀਦ ਭਗਤ ਸਿੰਘ

ਜ਼ਖਮੀ ਹੋਈ ਪੰਜਾਬ ਦੀ ਧਰਤ ਉਤੇ,
ਅਜੇ ਪੂੰਜੀਆਂ ਦੁਲਾਂ ਨੂੰ ਦਲਦੀਆਂ ਨੇ।
ਅਜੇ ਉਵੇਂ ਖੁਸ਼ਹਾਲੀ ਦੀ ਜੋਤ ਅੰਦਰ,
ਪੈਣ ਲਈ ਕਈ ਚਰਬੀਆਂ ਢਲਦੀਆਂ ਨੇ।
ਅਜੇ ਟਾਹਣੀਆਂ ਕਿਸੇ ਸ਼ਬਾਬ ਦੀਆਂ,
ਪਈਆਂ ਘਰ ਅਮੀਰ ਦੇ ਫਲਦੀਆਂ ਨੇ।
ਸਾਂਝ ਦਿਲਾਂ ਦੀ ਨੂੰ ਚੋਰ ਪਏ ਹੋਇ ਨੇ,
ਨਵੀਆਂ ਨਿਤ ਚਲਾਕੀਆਂ ਚਲਦੀਆਂ ਨੇ।

ਘੋਲ ਜ਼ਿੰਦਗੀ ਮੌਤ ਦਾ ਹੋ ਰਿਹਾ ਏ,
ਨਾਲ ਗੋਲੀਆਂ ਛਾਤੀਆਂ ਸਲਦੀਆਂ ਨੇ।
ਆਹਾਂ ਨਾਲ ਨੇ ਹੋਰ ਵੀ ਮੱਚਦੀਆਂ,
ਅੱਗਾਂ ਜਿਹੜੀਆਂ ਦਿਲਾਂ 'ਚ ਬਲਦੀਆਂ ਨੇ।

ਰੱਸਾ ਫਾਂਸੀ ਦਾ ਏਸ ਲਈ ਚੁੰਮਿਆ ਤੂੰ,
ਅੰਮੀ ਜਕੜੀ ਹੋਈ ਆਜ਼ਾਦ ਹੋਵੇ।
ਨਿੱਤ ਠੋਹਕਰਾਂ ਤੇ ਗੁਜ਼ਰ ਕਰਨ ਵਾਲਾ,
ਸਫਲ ਸ਼ੀਰੀਂ ਦੇ ਲਈ ਫਰਿਹਾਦ ਹੋਵੇ।
ਬਦਲ ਜਾਏ ਸੁਭਾ ਜੱਲਾਦ ਦਾ ਵੀ,
ਬਦਲੇ ਜੋ ਨਾ, ਜੜ੍ਹੋਂ ਬਰਬਾਦ ਹੋਵੇ।
ਮਰੇ ਇਕ ਕਰੋੜਾਂ ਨੂੰ ਜਿੰਦ ਲਭੇ,
ਤੇ ਮਨੁੱਖਤਾ ਇਹ ਜ਼ਿੰਦਾਬਾਦ ਹੋਵੇ।

ਵੱਜੇ ਟੱਲ ਆਜ਼ਾਦੀ ਦੇ ਦੇਸ਼ ਅੰਦਰ,
ਐਪਰ ਭਾਵੀਆਂ ਅਜੇ ਨਾ ਟਲਦੀਆਂ ਨੇ।
ਨੀਰ ਅੱਖੀਆਂ 'ਚੋਂ ਵਹਿੰਦਾ ਜਾ ਰਹਾ ਏ,
ਅੱਗਾਂ ਅਜੇ ਸਤਲੁਜ ਅੰਦਰ ਬਲਦੀਆਂ ਨੇ।

ਰੂਪ ਜ਼ਿੰਦਗੀ ਦਾ ਵੇਖ ਮੌਤ ਵਿਚੋਂ,
ਜ਼ੁਲਫ਼ ਸਮਝ ਕੇ ਰੱਸੇ ਨੂੰ ਚੁੰਮਿਆ ਤੂੰ।
ਉਹਲੇ ਅੱਖੀਆਂ ਤੋਂ ਸਾਹਵੇਂ ਦਿਲ ਅੱਗੇ,
ਐਸੀ ਹਵਾ ਬਣ ਕੇ ਸਾਥੋਂ ਗੁੰਮਿਆ ਤੂੰ।
ਚੱਕੀ ਵੇਖ ਕੇ ਦੁਖਾਂ ਦੀ ਪਿਸਦਿਆਂ ਨੂੰ,
ਬਣ ਕੇ ਚੱਕਰ ਨਸੀਬਾਂ ਦਾ ਘੁੰਮਿਆ ਤੂੰ।

ਤੇਰੀ ਲਹਿਰ ਹੈ ਅਜ ਬਲਵਾਨ ਹੋ ਗਈ,
ਇਹਦੇ ਬਾਨੀਆ ਜੱਗ ਤੇ ਧੁੰਮਿਆ ਤੂੰ।

ਤੇਰੇ ਦੇਸ਼ ਨੂੰ ਅਜੇ ਨਹੀਂ ਹੋਸ਼ ਆਈ,
ਪਸ਼ੇਮਾਨੀਆਂ ਅੱਖੀਆਂ ਮਲਦੀਆਂ ਨੇ।
ਸੁਕਣਾ ਬੁਲ੍ਹਾਂ ਦਾ ਦਿਲਾਂ ਦੀ ਸੜਨ ਦੱਸੇ,
ਅੱਗਾਂ ਅਜੇ ਸਤਲੁਜ ਅੰਦਰ ਬਲਦੀਆਂ ਨੇ।

ਅਜੇ ਤੇਰੇ ਖੁਆਬ ਨਹੀਂ ਹੋਏ ਪੂਰੇ,
ਅਜੇ ਚੜ੍ਹੀ ਨਾ ਸਿਰੇ ਤਾਮੀਰ ਤੇਰੀ।
ਅਜੇ ਰਾਜਿਆਂ, ਬਿਸਵੇਦਾਰੀਆਂ ਦੇ,
ਨਾਲ ਖਿੰਗਰਾਂ ਭਰੀ ਜਾਗੀਰ ਤੇਰੀ।
ਸਾਨੂੰ ਦੁੱਖ ਹੈ ਅਜੇ ਨਹੀਂ ਧੋ ਸੱਕੇ,
ਲਹੂ ਲਿਬੜੀ ਹੋਈ ਤਸਵੀਰ ਤੇਰੀ।
ਅਸੀਂ ਆਪਣੇ ਰਾਹ ਤੋਂ ਜਦੋਂ ਖੁੰਝੇ,
ਰਸਤਾ ਦਸਦੀ ਰਹੀ ਲਕੀਰ ਤੇਰੀ।

ਤੇਰੀਆਂ ਕਰਨੀਆਂ ਦਾ ਸੂਰਜ ਸਦਾ ਚਮਕੂ,
ਨਾ ਹੀ ਯਾਦ-ਜਵਾਨੀਆਂ ਢਲਦੀਆਂ ਨੇ।
ਲੱਸ ਲਾਲੀ ਦੀ ਦੱਸੇ ਅਕਾਸ਼ ਉੱਤੇ,
ਅੱਗਾਂ ਅਜੇ ਸਤਲੁਜ ਅੰਦਰ ਬਲਦੀਆਂ ਨੇ।

ਤੇਰੀ ਆਤਮਾਂ ਨੂੰ ਸ਼ਾਂਤ ਕਰਨ ਦੇ ਲਈ,
ਪੂਰੇ ਕਰਾਂਗੇ ਤੇਰੇ ਖੁਆਬ ਰਲ ਕੇ।
ਤੇਰੇ ਦੁਸ਼ਮਣਾਂ ਦੇਸ਼ ਦੇ ਵੈਰੀਆਂ ਤੋਂ,
ਗਿਣ ਗਿਣ ਲਵਾਂਗੇ ਪੂਰੇ ਹਿਸਾਬ ਰਲ ਕੇ।

ਅਸੀਂ ਕਿਸੇ ਵੀ ਭਾਅ ਤੇ ਨਹੀਂ ਲੈਣੇ,
ਸਿਰ ਨੂੰ ਵੇਚ ਕੇ 'ਸਰ' ਖਿਤਾਬ ਰਲ ਕੇ।
ਉਡ ਰਹੀਆਂ ਅਕਾਸ਼ 'ਚ ਘੁੱਗੀਆਂ ਨੂੰ,
ਪੈਣ ਦਿਆਂਗੇ ਨਹੀਂ ਉਕਾਬ ਰਲ ਕੇ।

ਯਾਦਾਂ ਤੇਰੀਆਂ ਸੱਜਰੇ ਤੀਰ ਖੋਭੇ,
ਘੜੀਆਂ ਹੋਰ ਇਹ ਘੜੀ ਤੇ ਪਲ ਦੀਆਂ ਨੇ।
ਧਰਤੀ ਦੇਸ਼ ਦੀ ਏਸ ਲਈ ਨਹੀਂ ਠੰਢੀ,
ਅੱਗਾਂ ਅਜੇ ਸਤਲੁਜ ਅੰਦਰ ਬਲਦੀਆਂ ਨੇ।



# ਸ਼ਹੀਦਾਂ ਨੂੰ ਸਲਾਮ

ਸ਼ਹੀਦ ਹੋਏ ਸਾਥੀਓ ! ਸ਼ਹੀਦ ਹੋਏ ਸਾਥੀਓ !
ਲੱਖਾਂ ਕਰੋੜਾਂ ਦਿਲਾਂ ਦਾ ਹੈ, ਤੁਸਾਂ ਨੂੰ ਪਿਆਰਾ ਸਲਾਮ।

ਨਵੀਂ ਬਹਾਰ ਵਾਸਤੇ ਜੋ ਵਾਰੀਆਂ ਜਵਾਨੀਆਂ,
ਖੂਨ ਡੋਲ੍ਹ ਧਰਤ ਨੂੰ ਜੋ ਦੇ ਗਏ ਨਿਸ਼ਾਨੀਆਂ,
ਡੁਲ੍ਹੇ ਤੁਸਾਂ ਦੇ ਖੂਨ ਤੇ ਬਹਾਰ ਨੇ ਕਰਨਾ ਕਿਆਮ—
ਸ਼ਹੀਦ ਹੋਏ......

ਤੂਫ਼ਾਨ ਵਰਗੇ ਹੌਂਸਲੇ, ਚਟਾਨ ਵਰਗੇ ਸੀ ਖ਼ਿਆਲ,
ਮਲਾਹ ਬਣ ਕੇ ਜ਼ਿੰਦਗੀ ਨੇ ਕਰ ਲਈ ਕੰਢੇ ਦੀ ਭਾਲ,
ਦੇ ਗਏ ਹੋ ਰੋਸ਼ਨੀ, ਹੋਏ ਨਹੀਂ ਤੁਸੀਂ ਨਾਕਾਮ—
ਸ਼ਹੀਦ ਹੋਏ......

ਚੰਨ, ਸੂਰਜ, ਤਾਰਿਆਂ ਤੋਂ ਘਟ ਨਹੀਂ ਤੁਸਾਂ ਦੀ ਸ਼ਾਨ,
ਕਰ ਗਏ ਹੋ ਆਉਣ ਵਾਲੇ ਯੁਗ ਤੇ ਤੁਸੀਂ 'ਹਸਾਨ,
ਖ਼ੂਨ ਦੀ ਲਾਲੀ 'ਚ ਰੰਗੇ ਜਾ ਰਹੇ ਵੇਖੋ ਅਵਾਮ—
ਸ਼ਹੀਦ ਹੋਏ......

ਜਾਨ ਦੇ ਕੇ ਸਾਜਸ਼ਾਂ ਨੂੰ ਕਰ ਗਏ ਹੋ ਬੇ-ਨਕਾਬ,
ਕਸਮ ਤੁਸਾਂ ਦੇ ਖ਼ੂਨ ਦੀ ਇਹ ਕਰਾਂਗੇ ਪੂਰੇ ਖ਼ਵਾਬ,
ਪਲ ਭਰ ਨਹੀਂ ਕਰਨ ਦੇਣਾ ਬੁਚੜਾਂ ਤਾਈਂ ਅਰਾਮ–
ਸ਼ਹੀਦ ਹੋਏ........

ਅਮਨੋ-ਅਮਾਨ ਜ਼ਿੰਦਗੀ ਨੂੰ ਜੀਣ ਤੋਂ ਰੋਕੇਗਾ ਜੋ,
ਫੁੱਲ ਕਲੀਆਂ ਦੀ ਜਵਾਨੀ ਅੱਗ ਵਿਚ ਝੋਕੇਗਾ ਜੋ,
ਦਿਆਂਗੇ ਜੋ ਚੀਨ ਵਿਚੋਂ ਚਿਆਂਗ ਨੂੰ ਮਿਲਿਆ ਇਨਾਮ-
ਸ਼ਹੀਦ ਹੋਏ ਸਾਥੀਓ........



# ਕੀ ਪਤਾ ਸੀ......

ਕੀ ਪਤਾ ਸੀ ਮਿਲਦਿਆਂ ਹੀ, ਦੂਰ ਹੋਣਾ ਪਵੇਗਾ।
ਕੀ ਪਤਾ ਸੀ ਇਸ ਤਰ੍ਹਾਂ ਮਜਬੂਰ ਹੋਣਾ ਪਵੇਗਾ।
ਦੋ ਦਿਲਾਂ ਦੀ ਧੜਕਣਾਂ 'ਚੋਂ ਗੀਤ ਬਣਿਆ ਸੀ ਬਹਾਰ,
ਕੀ ਪਤਾ ਸੀ ਸਣੇ ਸਾਜ਼ਾਂ ਚੂਰ ਹੋਣਾ ਪਵੇਗਾ।
ਖੇਡਦੀ ਪਰਵਾਨਿਆਂ ਨਾਲ ਰਾਤ ਸਾਰੀ ਸ਼ਮ੍ਹਾਂ ਨੂੰ,
ਕੀ ਪਤਾ ਸੀ ਸੁਬ੍ਹਾ ਨੂੰ ਬੇ-ਨੂਰ ਹੋਣਾ ਪਵੇਗਾ।

ਮਿਲਣ ਦੇ ਵਾਅਦੇ ਸੀ ਕੀਤੇ, ਜ਼ਿੰਦਗੀ ਦੇ ਦੇਵ ਨੇ,
ਕੀ ਪਤਾ ਸੀ ਕਦੇ ਨ-ਮਨਜ਼ੂਰ ਹੋਣਾ ਪਵੇਗਾ।
ਚੜ੍ਹਤ ਦੇ ਵਾਜੇ ਵਜਾਏ ਦਿਲਾਂ ਅੰਦਰ ਆਸ ਨੇ,
ਕੀ ਪਤਾ ਸੀ ਇਸ ਤਰ੍ਹਾਂ ਮਫ਼ਰੂਰ ਹੋਣਾ ਪਵੇਗਾ।
ਗੀਤ ਦੇ ਪੈਰਾਂ ਥੱਲੇ ਆ ਗਏ ਵਾਹੇ ਨਸੀਬ,
ਹੁਣ ਤੇ ਰਾਹਿ-ਧੂੜ ਨੂੰ ਹੀ ਤੂਰ ਹੋਣਾ ਪਵੇਗਾ।



## ਰੁਬਾਈ

ਅਜੇ ਮੈਂ ਸੇਧ ਆਪਣੀ ਤੇ,
ਨਸ਼ਾਨੇ ਹੋਰ ਲਾਉਣੇ ਨੇ।
ਅਜੇ ਮੈਂ ਜਿੱਤ ਆਪਣੀ ਦੇ,
ਤਰਾਨੇ ਹੋਰ ਗਾਉਣੇ ਨੇ।
ਅਜੇ ਪੰਧ ਮੇਰੇ ਦੀ,
ਲੰਮੇਰੀ ਵਾਟ ਨਹੀਂ ਮੁਕੀ–
ਅਜੇ ਬਹਾਰ ਦੇ ਰਾਹ ਵਿਚ,
ਵੀਰਾਨੇ ਹੋਰ ਆਉਣੇ ਨੇ।

